ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਧਨੁ ਲੇਖਾਰੀ ਨਾਨਕਾ'

(ਸੰਤ ਤਰਨ ਸਿੰਘ ਜੀ)



ਸੰਤ ਤਰਨ ਸਿੰਘ ਜੀ ਵਹਿਮੀ

(1902-1978)

ਤਰਸੇਮ ਸਿੰਘ ਨਾਮਧਾਰੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਤਰਨ ਸਿੰਘ ਜੀ ਨੂੰ ਇਤਿਹਾਸ ਦਾ ਗੁਹਝ ਕਰਾਉਂਦੇ ਹੋਏ ਅਤੇ ਸੰਤ ਗਿਆਨਾ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਚੌਰੀ ਕਰਦੇ ਹੋਏ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਧਨੁ ਲੇਖਾਰੀ ਨਾਨਕਾ'

## (ਸੰਤ ਤਰਨ ਸਿੰਘ ਜੀ)

ਤਰਸੇਮ ਸਿੰਘ ਨਾਮਧਾਰੀ
ਸ੍ਰੀ ਭੈਣੀ ਸਾਹਿਬ
ਜ਼ਿਲ੍ਹਾ ਲੁਧਿਆਣਾ
ਮਿਤੀ 19-02-1999

# "DHAN LEKHARI NANKA"

## (SANT TARAN SINGH WAHEMI)

By

Tarsem Singh Namdhari
Sri Bhaini Sahib, Distt. Ludhiana

First Editon - 1000 copies 1999



Printer-
Swami Printers
Haibowal Kalan, Ludhiana.
Ph.: 0161-470633, 472564,
Fax: 0161-478133

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# - ਤਤਕਰਾ -



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 19 ਮਾਰਚ 1998 ਨੂੰ ਸ੍ਰੀ ਭੈਣੀ ਸਾਹਿਬ ਵਿਖੇ
ਵਹਿਮੀ ਸਮਾਗਮ੍ਰ ਸਮੇਂ 'ਜੱਸ ਜੀਵਨ' ਤੋਂ ਕੁਝ ਨੋਟ ਕਰਦੇ ਹੋਏ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਇਤਿਹਾਸ ਦਾ ਇਕ ਸੁਗੰਧਤ ਗੁਲਦਸਤਾ'

*ਤਰਸੇਮ ਸਿੰਘ ਨਾਮਧਾਰੀ*
*ਸ੍ਰੀ ਭੈਣੀ ਸਾਹਿਬ,*
*ਜ਼ਿਲਾ - ਲੁਧਿਆਣਾ*

ਇਸ ਦੁਨੀਆਂ ਵਿਚ ਤਿੰਨ ਤਰ੍ਹਾਂ ਦੇ ਲੋਕ ਹਨ ਛੋਟੇ-ਵੱਡੇ-ਵਿਰਾਟ। ਛੋਟਿਆਂ ਦੀ ਗਿਣਤੀ ਬਹੁਤ ਹੁੰਦੀ ਹੈ ਇਨ੍ਹਾਂ ਛੋਟਿਆਂ ਵਿਚੋਂ ਹੀ ਕਈ ਗੱਲਾਂ, ਕਈ ਘਾਲਣਾਂ ਕਰਕੇ, ਕੁਦਰਤ ਦੀ ਕੁਦਰਤ ਵਲੋਂ ਦਾਤ ਮਿਲੀ ਕਰਕੇ ਵੱਡੇ ਹੁੰਦੇ ਹਨ, ਕਈ ਵੱਡੇ ਹੋ ਕੇ ਛੋਟਿਆਂ ਦੇ ਛੋਟੇ ਗੁਣ ਦੇ ਅਸਰ ਹੇਠ ਆਉਣ ਕਰਕੇ ਫਿਰ ਛੋਟੇ ਹੋ ਜਾਂਦੇ ਹਨ ਅਤੇ ਤੀਸਰੀ ਕਿਸਮ ਦੇ ਸਮੇਂ ਸਮੇਂ ਅਜਿਹੇ ਮਹਾਂਪੁਰਸ਼, ਪੈਗੰਬਰ, ਗੁਰੂ ਆਉਂਦੇ ਹਨ ਜੋ ਉਸ ਵਿਰਾਟ ਪ੍ਰਮਾਤਮਾ ਨਾਲ ਮਿਲੇ ਹੋਏ ਹਨ ਅਤੇ ਉਸ ਨਿਰਗੁਣ ਸਰੂਪ ਪ੍ਰਮਾਤਮਾ ਦਾ ਸਰਗੁਣ ਸਰੂਪ ਧਾਰਨ ਕਰਕੇ ਇਸ ਮਾਤ ਲੋਕ ਤੇ ਆਏ ਹੋਏ ਹੁੰਦੇ ਹਨ, ਜਿਹੜੇ ਲੋਕ ਇਨ੍ਹਾਂ ਨਾਲ ਮਿਲ ਜਾਂਦੇ ਹਨ, ਇਨ੍ਹਾਂ ਦੀ ਸੋਭਾ ਕਰਨ ਲੱਗ ਜਾਂਦੇ, ਇਨ੍ਹਾਂ ਦੀ ਪਹਿਚਾਨ ਕਰ ਲੈਂਦੇ ਹਨ ਉਹ ਆਮ ਵਿਚ (ਛੋਟਿਆਂ) ਵਿਚੋਂ ਉਤਾਂਹ ਉੱਠ ਜਾਂਦੇ ਹਨ ਅਤੇ ਉਹ ਵੱਡੇ ਹੋ ਜਾਂਦੇ ਹਨ ਪਰ ਕਈ ਅਜਿਹੇ ਛੋਟਿਆਂ (ਆਮ) ਦੇ ਪ੍ਰਭਾਵ ਕਾਰਨ ਡਿੱਗ ਜਾਂਦੇ ਹਨ, ਮਾਇਆ ਦੀ ਥੋੜੀ ਜਿਹੀ ਚਮਕ ਨਾਲ ਉਸ ਵਿਰਾਟ ਦੇ ਚਾਨਣੇ ਤੋਂ ਦੂਰ ਹੋ ਜਾਂਦੇ ਹਨ ਪਰ ਕਈ ਅਜਿਹੇ ਹੁੰਦੇ ਹਨ ਜੋ ਆਮ ਤੋਂ ਉਪਰ ਉੱਠਦੇ ਹਨ ਵੱਡੇ ਬਣ ਜਾਂਦੇ ਹਨ ਉਹ ਮਾਇਆ ਦੀ ਲਿਸ਼ਕ ਤਾਂ ਵੇਖਦੇ ਹਨ ਪਰ ਜਿਨ੍ਹਾਂ ਉਪਰ ਗੁਰੂ ਰੂਪੀ ਚਾਨਣੇ ਦਾ ਪ੍ਰਕਾਸ਼ ਪੈ ਚੁੱਕਾ ਹੋਵੇ ਉਨ੍ਹਾਂ ਨੂੰ ਹੋਰ ਕੋਈ ਲਿਸ਼ਕ ਕੁਝ ਨਹੀਂ ਕਰ ਸਕਦੀ, ਉਹ ਤਾਂ ਉਸ ਵਿਰਾਟ ਦੇ ਚਾਨਣੇ ਨਾਲ ਪੂਰੇ ਰੌਸ਼ਨ ਹੋ ਚੁੱਕੇ ਹੁੰਦੇ ਹਨ ਉਹ ਨਾਂ ਤਾਂ ਲਿਸ਼ਕ ਦੀ ਲਪੇਟ ਵਿਚ ਆਉਂਦੇ ਹਨ ਅਤੇ ਨਾਂ ਹੀ ਹਨੇਰੇ ਵਿਚ ਭਟਕਦੇ ਹੀ ਹਨ।

ਕਈ ਧਰਮ ਤੇ ਚੱਲਣ ਵਾਲੇ (ਆਪ ਜਾਂ ਉਨ੍ਹਾਂ ਦੀ ਔਲਾਦ)ਜਦੋਂ ਮਾਇਆ ਦੀ ਲਿਸ਼ਕ ਦੇ ਸ਼ਿਕਾਰ ਹੋ ਜਾਂਦੇ ਹਨ ਜਾਂ ਪ੍ਰਭਤਾ (ਵਿਦਵਤਾ ਜਾਂ

ਕਿਸੇ ਆਹੁਦੇ ਦਾ ਅਮਲ) ਦੇ ਨਸ਼ੇ ਵਿਚ ਗੁਟ ਹੋ ਜਾਂਦੇ ਹਨ ਉਨ੍ਹਾਂ ਨੂੰ ਆਪਣਾ ਵਿਰਸਾ, ਧਰਮ ਹੀ ਛੋਟਾ ਲੱਗਣ ਲੱਗ ਜਾਂਦਾ ਹੈ ਅਸਲ ਵਿਚ ਉਹ ਆਪ ਹੀ ਛੋਟੇ ਹੋ ਗਏ ਹੁੰਦੇ ਹਨ ਕਿਉਂਕਿ ਉਹ ਉਸ ਵਿਰਾਟ ਨਾਲੋਂ ਟੁੱਟ ਗਏ ਹੁੰਦੇ ਹਨ।

ਰਾਮ ਰਾਇ, ਧੀਰ ਮਲ ਆਪਣੇ ਗੁਰੂ ਦੇ ਪ੍ਰਤਾਪ ਨਾਲ ਛੋਟੇ ਤੋਂ ਵੱਡੇ ਹੋਏ, ਉਨ੍ਹਾਂ ਦੇ ਵੱਡੇ ਹੋਣ ਕਾਰਨ ਉਨ੍ਹਾਂ ਦਾ ਜੱਸ ਭੀ ਹੋਇਆ, ਉਨ੍ਹਾਂ ਵਿੱਚ ਤਾਕਤ ਭੀ ਆਈ, ਵਿਦਵਤਾ ਭੀ ਆਈ, ਵੱਡੇ ਵੱਡੇ ਵਿਦਵਤਾ ਭਰੇ ਪਰ ਪਖੰਡ ਰੂਪੀ ਅਧਿਆਤਮਿਕ ਉਡਾਰੀ ਦੇ ਗ੍ਰੰਥ ਭੀ ਲਿਖੇ ਜਿਸ ਤੋਂ ਅਗਿਆਨੀ ਲੋਕ ਭਰਮੇ ਭੀ ਅਤੇ ਇਨ੍ਹਾਂ ਦੀ ਮਾਨਤਾ ਗੁਰੂਆਂ ਵਾਂਗ ਕਰਨ ਲੱਗ ਪਏ। ਜਿਸ ਕਰਕੇ ਇਹ ਮਾਨਤਾ, ਪ੍ਰਭਤਾ ਦੀ ਭੁੱਖ ਕਰਕੇ ਫਿਰ ਛੋਟੇ ਹੋ ਗਏ। ਇਕ ਕਿਸਮ ਹੈ ਭਾਈ ਗੁਰਦਾਸ ਜੀ ਵਰਗਿਆਂ ਦੀ ਜੋ ਗੁਰੂ ਨਾਲ ਜੁੜਕੇ ਵੱਡੇ ਹੋਏ ਪਰ ਵਿਦਵਤਾ ਦੀ, ਮਹਾਨ ਗੁਣ ਦੀ, ਗਿਆਨ, ਵੱਡੇ ਸਿਦਕੀ ਦੀ ਅਤੇ ਮਹਾਨ ਲਿਖਾਰੀ ਹੋਣ ਦੀ ਹੰਕਾਰ ਲਿਸ਼ਕ ਨੇ ਥੋੜਾ ਜਿਹਾ ਰੰਗ ਹੀ ਵਿਖਾ ਕੇ ਇਸ ਨੂੰ ਵੱਡੇ ਤੋਂ ਛੋਟਾ ਕਰਨ ਦਾ ਚਾਰਾ ਕੀਤਾ ਪਰ ਇਹ ਗੁਰੂ ਆਸਰਾ ਲੈ ਕੇ, ਗੁਰੂ ਕਿਰਪਾ ਨਾਲ ਸੰਭਲ ਗਏ ਵੱਡੇ ਤੋਂ ਛੋਟੇ ਨਹੀਂ ਹੋਏ ਪਰ ਉਸ ਵਿਰਾਟ ਸਤਿਗੁਰੂ ਜੀ ਦੀ ਸੋਭਾ ਕਰਦੇ ਕਰਦੇ ਵਿਰਾਟ ਵਿਚ ਹੀ ਜਾ ਮਿਲੇ ਜਿਸ ਨਾਲ ਆਪ ਵਿਰਾਟ ਹੋ ਗਏ। ਜਿਨ੍ਹਾਂ ਦੀ ਲਿਖਤ ਨੂੰ ਧਿਆਨ, ਸਰਧਾ ਨਾਲ ਅਗਰ ਪੜ੍ਹੋ ਤਾਂ ਫਿਰ ਗੁਰੂ ਸਾਹਿਬਾਂ ਦੀ ਬਾਣੀ ਤੋਂ ਬਿਨਾਂ ਹੋਰ ਕਿਸੇ ਭੀ ਦੁਨੀਆਵੀ ਜਾਂ ਰੂਹਾਨੀ ਦੁਨੀਆਂ ਦੀ ਜਾਣਕਾਰੀ ਲਈ ਹੋਰ ਕੁਝ ਪੜਨ ਦੀ ਜ਼ਰੂਰਤ ਨਹੀਂ ਰਹਿੰਦੀ ਕਿਉਂਕਿ ਇਸ ਵਿਚ ਸਰਬ ਪੱਖੀ ਜਾਣਕਾਰੀ ਹੈ ਅਤੇ ਇਨ੍ਹਾਂ ਨੂੰ ਪੜ੍ਹਕੇ ਗਰੰਥਾਂ ਦੇ ਗਰੰਥ ਲਿਖੇ ਜਾ ਸਕਦੇ ਹਨ। ਬੱਲੇ ਸ਼ਾਹ ਬਲਖ ਦਾ ਸ਼ਹਿਜਾਦਾ ਸੀ, ਉਹ ਆਮ ਤੋਂ ਵੱਡਾ ਹੋਇਆ, ਆਪਣੇ ਗੁਰੂ ਸ਼ਾਹ ਅਨਾਇਤ ਨੂੰ ਮਿਲ ਕੇ ਦੁਨੀਆਂ ਦੇ ਬਾਦਸ਼ਾਹਾਂ ਤੋਂ ਭੀ ਉਪਰ ਹੋ ਗਿਆ ਪਰ ਪ੍ਰਭਤਾ, ਹੰਕਾਰ, ਲਿਖਣ ਦੀ ਵਿਦਵਤਾ ਤੇ ਦੁਨੀਆਂ ਦੀ ਸੋਭਾ-ਉਪਮਾਂ ਨੇ ਗੁਰੂ ਤੋਂ ਵਿਛੋੜਾ ਦਿੱਤਾ ਉਹ ਵੱਡੇ ਤੋਂ ਛੋਟਾ ਹੋ ਗਿਆ ਪਰ ਗੁਰੂ ਦਾ ਵਿਛੋੜਾ ਉਸ ਨੂੰ ਤੀਰ ਵਾਂਗ ਵਿੰਨ ਗਿਆ ਸੀ, ਉਹ ਜਖਮੀ ਹੋਏ ਪੰਛੀ ਵਾਂਗ ਗੁਰੂ ਵਿਛੋੜੇ ਨਾਲ ਤੜਫਣ

ਸਿਦਕ ਰੂਪੀ ਸਾਬਣ ਲਾ ਕੇ ਗੁਰੂ ਜੱਸ ਲਿਖ ਲਿਖ ਕੇ ਗੰਗਾ ਦੇ ਨੀਰ ਵਰਗਾ ਨਿਰਮਲ ਕਰ ਲਿਆ ਅਤੇ ਫਿਰ ਤੌਂ ਵੱਡਾ ਹੋ ਕੇ ਵਿਰਾਟ ਨਾਲ ਮਿਲ ਕੇ ਵਿਰਾਟ ਹੀ ਹੋ ਗਿਆ।

ਇਸ ਤਰ੍ਹਾਂ ਦਾ ਹੀ ਜੀਵਨ ਸੰਤ ਤਰਨ ਸਿੰਘ ਵਹਿਮੀ ਨੂੰ ਨਸੀਬ ਹੋਇਆ ਸੀ ਜਿਹੜੇ ਉਸ ਵਿਰਾਟ ਸਤਿਗੁਰੂ ਪ੍ਰਤਾਪ ਸਿੰਘ ਅਤੇ ਵਿਰਾਟ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮਿਲ ਕੇ ਉਨ੍ਹਾਂ ਦਾ ਜੱਸ ਲਿਖ ਲਿਖ ਕੇ ਉਸ ਵਿਰਾਟ ਵਿਚ ਹੀ ਸਮਾ ਗਏ। ਜਿਨ੍ਹਾਂ ਨੇ ਅਖੀਰ ਵਿਚ ਇਸ ਤਰ੍ਹਾਂ ਦੇ ਸ਼ਬਦ ਭੀ ਸਾਰਿਆਂ ਨੂੰ ਸੰਬੋਧਨ ਕਰਕੇ ਆਖੇ ਜੋ ਰਿਕਾਰਡ ਹੋਏ ਹੋਏ ਹਨ ਕਿ ਵੇਖਿਓ ਕਿਤੇ ਹੰਕਾਰ ਅਤੇ ਭੁਲੇਖੇ ਦੇ ਬੇੜੇ ਵਿਚ ਚੜ੍ਹ ਕੇ ਗੁਰੂ ਤੋਂ ਵਿਛੜ ਕੇ ਅਸਲੀਅਤ ਤੋਂ ਦੂਰ ਹੋ ਕੇ ਬਹੁਤ ਪਇਆ ਦੇਸ ਲੰਮੇ ਅਨੁਸਾਰ ਇਤਨੇ ਦੂਰ ਹੋਣ ਦਾ ਸਰਟੀਫੀਕੇਟ ਨ ਲੈ ਜਾਇਓ ਜਿਸ ਨਾਲ ਮੁੜ ਮਿਲਣਾ ਹੀ ਮੁਸ਼ਕਲ ਹੋ ਜਾਏ।

ਵਹਿਮੀ ਜੀ ਕਿ ਮਹਾਨ ਗਿਆਤਾ, ਕਹਿਣੀ ਤੋਂ ਉਠ ਕੇ ਕਰਣੀ ਵਾਲੇ ਜੀਵਨ ਦੇ ਧਾਰਨੀ ਸਨ ਅਤੇ ਗੁਰੂ ਤੋਂ ਇਤਨੇ ਸੁਚੇਤ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੋਜਾਂ ਤੋਂ, ਖੇਡਾਂ ਤੋਂ, ਭਵਿੱਖ ਵਚਨ ਸਮਝਣ ਤੋਂ ਬਹੁਤ ਹੀ ਸੁਚੇਤ ਰਹਿ ਕੇ ਲਿਖਿਆ ਹੈ, ਕਿਉਂਕਿ ਭੁਲੇਖੇ ਵਿੱਚ ਪੈ ਕੇ ਬਹੁਤਿਆਂ ਨੇ ਟਪਲੇ ਖਾਧੇ ਹਨ ਅਤੇ ਸਹੀ ਜੀਵਨ ਚਾਲ ਤੋਂ ਉਖੜ ਕੇ ਸਾਰਾ ਕੀਤਾ ਕਤਰਿਆ ਗੁਆ ਲਿਆ ਹੈ ਪਰ ਇਨ੍ਹਾਂ ਦੇ (ਵਹਿਮੀ ਜੀ ਦੇ) ਉਸ ਸਮੇਂ ਦੇ ਖਿਆਲ (ਜਜਮਿੰਟ) ਪੜ੍ਹੋ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਾਨਸ਼ੀਨੀ ਦੀ ਚੋਣ ਬਾਰੇ, ਸਤਿਗੁਰੂ ਜਗਜੀਤ ਸਿੰਘ ਬਾਰੇ, ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਿਤਨੀ ਸਾਰਥਿਕ ਪਹੁੰਚ ਸੀ ਜਿਸ ਨੂੰ ਵਹਿਮੀ ਜੀ ਨੇ ਇਤਨੀ ਚੇਤੰਨ ਬੁਧੀ ਨਾਲ ਸਮਝਿਆ ਹੈ, ਤੁਸੀਂ ਉਸ ਨੂੰ ਜੋ ਜੋ ਉਨ੍ਹਾਂ ਨੇ ਆਪਣੀ ਪਾਰਖੂ ਬੁੱਧੀ ਨਾਲ ਲਿਖਿਆ ਸੀ ਸੋ ਸਾਰੇ ਦਾ ਸਾਰਾ ਹੀ ਅੱਜ ਸੱਚਾ ਹੋਇਆ ਹੈ।

ਤੁਸੀਂ ਅੱਜ ਪੜ੍ਹੋ ਤਾਂ ਪਤਾ ਲੱਗੇਗਾ ਕਿ ਇਸੇ ਔਖ ਪਰਖ ਨੂੰ ਵਹਿਮੀ ਜੀ ਨੇ ਪੂਰੀ ਸੋਝੀ ਨਾਲ ਸਮਝਿਆ ਹੈ ਅਤੇ ਉਸ ਉਪਰ ਫੁਲ ਚੜ੍ਹਾਏ ਹਨ। ਗੁਰੂ ਵਲੋਂ ਗੁਰੂ ਦੀ ਚੋਣ ਕਿਤਨਿਆਂ ਨੇ ਉਹ ਸਮਾਂ ਜਿਸ

ਨੇ ਵੇਖਿਆ ਹੈ ਉਨ੍ਹਾਂ ਨੂੰ ਪਤਾ ਹੈ ਕਿ ਉਸ ਸਮੇਂ ਕਿਤਨੇ ਲੋਕ ਭੰਬਲਭੂਸੇ ਵਿਚ ਪਏ ਸਨ, ਭਟਕੇ ਸਨ, ਕਿਤਨਿਆਂ ਨੂੰ ਭੰਬਲਭੂਸੇ ਵਿਚ ਪਾਇਆ ਹੋਇਆ ਸੀ ਕਈ ਤਾਂ ਉਸੇ ਭੰਬਲਭੂਸੇ ਦੀ ਹਾਲਤ ਵਿਚ ਹੀ ਭਟਕੇ ਹੋਏ ਪ੍ਰਾਣਾ ਨੂੰ ਪਿਆਰੇ ਹੋ ਗਏ ਸਨ।

ਉਸ ਮ੍ਹਹਾਨ, ਸਿਦਕੀ, ਸੋਝੀਵਾਨ, ਪ੍ਰੀਤਵਾਨ, ਮਹਾਨ ਸਾਹਿਤਕਾਰ ਦੀ ਯਾਦ ਵਿਚ ਕੁਝ ਵਿਚਾਰਵਾਨਾਂ ਨੇ ਇਤਿਹਾਸ ਰੂਪੀ ਬਾਗ ਵਿਚੋਂ ਵੱਖਰੇ ਵੱਖਰੇ ਫੁੱਲ ਚੁਣਕੇ ਇਕ ਹਾਰ ਬਣਾਇਆ ਹੈ ਅਤੇ ਜਿਸ ਸੁਗੰਧੀ ਭਰੇ ਫੁੱਲਾਂ ਦੇ ਹਾਰ ਨੂੰ ਜਿਸ ਦੇ ਗਲ ਵਿਚ ਪਾਉਣਾ ਹੈ ਉਸ ਦੀ ਗਾਥਾ ਗੁਲਦਸਤੇ ਵਿੱਚ ਭਰੀ ਹੈ ਅਤੇ ਜਿਸ ਹਾਰ ਦੀ ਸੁਗੰਧੀ ਨਾਲ ਇਕ ਹੋਰ ਗੁਰੂ ਦੇ ਸਾਦਕ ਸਿਖ ਨੂੰ ਇਸ ਬਾਗ ਦੇ ਮਾਲਕ ਨੇ ਇਸ ਯਾਦਾ ਰੂਪੀ ਹਾਰ ਨੂੰ ਗਲੇ ਵਿਚ ਪਾ ਕੇ ਸੁਗੰਧਤ ਕਰਨਾ ਹੈ ਇਹ ਉਸ ਦੀ ਗਾਥਾ ਰੂਪੀ ਗੁਥਲੀ ਇਕ ਪੁਸਤਕ ਦੇ ਰੂਪ ਵਿਚ ਹੈ। ਇਸ ਮਹਿਕ ਰੂਪੀ ਗੁਲਦਸਤੇ ਵਿਚੋਂ ਇਸ ਪੁਸਤਕ ਵਿਚ ਤੁਸੀਂ ਵਹਿਮੀ ਜੀ ਦੇ ਵੱਡੇ ਲੜਕੇ ਸ੍ਰ. ਸਾਧੂ ਕਿਸਾਨ ਨੂੰ ਪੜੋਗੇ ਕਿ ਉਨ੍ਹਾਂ ਨੂੰ ਕਿਤਨੀ ਨੇੜਤਾ ਸਤਿਗੁਰੂ ਪ੍ਰਤਾਪ ਸਿੰਘ ਨਾਲ ਸੀ, ਉਨ੍ਹਾਂ ਨੇ ਵਹਿਮੀ ਜੀ ਤੋਂ ਕਿਤਨਾ ਪਿਆਰ ਲਿਆ ਸੀ ਅਤੇ ਇਹ ਭੀ ਵਹਿਮੀ ਜੀ ਵਾਂਗ ਕਿਤਨੇ ਲਿਖਣ ਵਿਚ ਨਿਪੁੰਨ ਅਤੇ ਸੁਚੇਤ ਹਨ।

ਸ: ਸਵਰਨ ਸਿੰਘ ਵਿਰਕ ਜਿਨ੍ਹਾਂ ਨੂੰ ਤਿਆਗ, ਇਮਾਨਦਾਰੀ ਦੀ ਗੁੜਤੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅਤੇ ਆਪਣੇ ਪਿਤਾ ਜਥੇਦਾਰ ਗੁਰਮੁਖ ਸਿੰਘ ਝਬਰ ਤੋਂ ਨਿਡਰ ਹੋ ਕੇ ਸੱਚੀ ਗੱਲ ਕਹਿਣ ਦੀ ਵਿਰਸੇ ਵਿਚ ਮਿਲੀ ਹੋਈ ਹੈ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਭਾਲੂ, ਸੇਵਕ, ਇਮਾਨਦਾਰ ਅਤੇ ਵਫਾਦਾਰ ਆਗੂ ਰਹੇ ਸਨ ਜਿਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਲਣਾ ਪੋਸ਼ਣਾ ਲਈ, ਸੰਭਾਲਣ ਲਈ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਯੋਗ ਜਾਤਾ ਅਤੇ ਹੁਕਮ ਕੀਤਾ ਕਿ ਇਸ ਨੂੰ ਹੋਰ ਕਿਸੇ ਨੂੰ ਨਹੀਂ ਦੇਣਾ, ਇਹ ਅਸਚਰਜ ਚੀਜ ਹੈ, ਤੁਸੀਂ ਉਨ੍ਹਾਂ ਨੂੰ ਭੀ ਇਸ ਪੁਸਤਕ ਵਿਚ ਪੜ੍ਹੋਗੇ ਅਤੇ ਇਕ ਦਿਲਚਸਪ ਲੜੀਵਾਰ ਇਤਿਹਾਸ ਦੀ ਤਸਵੀਰ ਨੂੰ ਦੇਖ ਸਕੋਗੇ। ਸ੍ਰੀ ਦੇਵਿੰਦਰ ਸਿੰਘ ਗਿੱਲ ਜੋ ਬਹੁਤ ਹੀ ਸ਼ਰਧਾਲੂ, ਭਜਨੀਕ ਤਾਂ ਹਨ ਹੀ ਦੂਸਰੇ

ਪਾਸੇ ਲਿਖਾਰੀ ਦੇ ਤੌਰ ਤੇ ਜਦੋਂ ਭੀ ਉਹ ਕੋਈ ਚੀਜ, ਲਿਖਤ ਲਿਖਦੇ ਹਨ ਤਾਂ ਪੂਰਾ ਖੁੱਭ ਕੇ ਅਤੇ ਪੂਰੀ ਖੋਜ਼ ਨਾਲ ਲਿਖਦੇ ਹਨ ਉਨ੍ਹਾਂ ਨੇ ਭੀ ਪੂਰੀ ਮੇਹਨਤ ਕਰਕੇ ਇਸ ਪੁਸਤਕ ਵਿਚ ਲਿਖਿਆ ਹੈ। ਜਿਨ੍ਹਾਂ ਨੂੰ ਕਿਸੇ ਹੋਰ ਸੰਪਰਦਾਇ ਦੇ ਆਦਮੀ ਨੇ ਕਿਹਾ ਕਿ ਸਾਡੇ ਬਾਰੇ ਕਿਤਾਬ ਲਿਖ ਦਿਓ, ਇਨ੍ਹਾਂ ਦਾ ਜਵਾਬ ਸੀ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹੁਣ ਤਕ ਸਾਰੇ ਗੁਰੂਆਂ ਅਤੇ ਇਨ੍ਹਾਂ ਦੇ ਸੇਵਕਾਂ, ਸ਼ਰਧਾਲੂਆਂ ਤੋਂ ਬਿਨਾਂ ਹੋਰ ਕਿਸੇ ਬਾਰੇ ਲਿਖਣ ਬਾਰੇ ਹੁਣ ਮੇਰੀ ਕਲਮ ਉਠਦੀ ਹੀ ਨਹੀਂ ਅਤੇ ਗੁਰਬਾਣੀ ਮੁਤਾਬਕ ਜੋ ਅਵਤਾਰ ਹੋਏ ਹਨ ਉਨ੍ਹਾਂ ਦੀ ਸੋਭਾ ਲਿਖਣ ਦਾ ਮੇਰਾ ਚਾਅ ਬਣ ਗਿਆ ਹੈ। ਤੁਸੀਂ ਆਪ ਹੀ ਇਨ੍ਹਾਂ ਦੀ ਲਿਖਤ ਨੂੰ ਪੜ੍ਹਕੇ ਅਨੰਦ ਲਓਗੇ ਕਿ ਇਨ੍ਹਾਂ ਨੇ ਕਿਤਨਾ ਵਿਸ਼ੇ ਨਾਲ ਜੁੜਕੇ ਲਿਖਿਆ ਹੈ।

ਵਹਿਮੀ ਜੀ ਦੇ ਪੋਤਰੇ ਗੁਰਭੇਜ ਸਿੰਘ ਗੁਰਾਇਆਂ ਨੂੰ ਭੀ ਤੁਸੀਂ ਇਸ ਪੁਸਤਕ ਵਿਚੋਂ ਪੜ੍ਹੋਗੇ ਜੋ ਸਾਹਿਤਕਾਰਾਂ, ਕਲਾਕਾਰਾਂ ਨਾਲ ਬਹੁਤ ਹੀ ਜੋੜ ਮੇਲ ਰਖਦੇ ਹਨ ਅਤੇ ਦਾਦੇ ਦੀ ਲਿਖਣ ਕਲਾ ਵਾਲੀ ਯੋਗਤਾ ਇਨ੍ਹਾਂ ਦੀ ਲਿਖਤ ਵਿਚੋਂ ਨਜ਼ਰੀ ਪੈ ਰਹੀ ਹੈ ਅਤੇ ਹੁਣ ਇਹ ਹਰ ਸਮੇਂ ਹੀ ਕੋਸ਼ਿਸ਼ ਵਿਚ ਰਹਿੰਦੇ ਹਨ ਕਿ ਮੈਂ ਉਹ ਹੀ ਵਸੀਲਾ ਉੱਦਮ ਕਰਾਂ ਜਿਸ ਨਾਲ ਮੇਰਾ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਮੇਰੇ ਤੇ ਰਹਿਮ ਅਤੇ ਕ੍ਰਿਪਾ ਰੂਪੀ ਨਦਰਿ ਕਰੀ ਰੱਖਣ।

ਇਸ 21 ਫਰਵਰੀ 1999 ਦੇ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਹੇ 'ਵਹਿਮੀ ਸਮਾਗਮ' ਵਿਚ ਜਿਸ ਸੱਜਣ ਸੂਬਾ ਮੇਲਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਵਹਿਮੀ ਸਨਮਾਨ' ਨਾਲ ਸਨਮਾਨਣਾ ਹੈ ਉਹ ਭੀ ਤਿਆਗੀ, ਵੈਰਾਗੀ ਅਤੇ ਇਕ ਨਿਰਮਲ ਸਿਆਸਤਦਾਨ, ਜਥੇਦਾਰ, ਪ੍ਰਚਾਰਕ ਗੁਰੂ ਪਿਆਰੇ ਸਿੱਖ ਹਨ ਜਿਨ੍ਹਾਂ ਬਾਰੇ ਸ੍ਰੀ ਦੇਵਿੰਦਰ ਸਿੰਘ ਗਿੱਲ ਅਤੇ ਸੂਬਾ ਜੀ ਦੀ ਘਰਵਾਲੀ ਦੇ ਭਰਾ ਮਾਸਟਰ ਗੁਰਦੇਵ ਸਿੰਘ ਜੀ ਨੇ ਬਹੁਤ ਵੇਰਵੇ ਭਰੀ ਜਾਣਕਾਰੀ ਨਾਲ ਲਿਖਿਆ ਹੈ, ਮਾਸਟਰ ਗੁਰਦੇਵ ਸਿੰਘ ਜੀ ਦੀ ਲਿਖਤ ਤੁਹਾਨੂੰ ਪ੍ਰਭਾਵਿਤ ਭੀ ਕਰੇਗੀ ਜੋ, ਸੂਬਾ ਮੇਲਾ ਸਿੰਘ ਬਾਰੇ ਅਤੇ ਇਤਿਹਾਸ ਦੀ ਜਾਣਕਾਰੀ ਦੇਣ ਵਿਚ ਭੀ ਬਹੁਤ ਸਹਾਈ ਹੋਏਗੀ।

ਇਸ ਪੁਸਤਕ ਵਿਚ 19 ਮਾਰਚ 1998 ਦੇ ਵਹਿਮੀ ਸਨਮਾਨ

ਸਮਾਰੋਹ ਦੇ ਸਮਾਗਮ ਸਮੇਂ ਜੋ ਕਲਿਆਣੀ ਉਪਦੇਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਤੇ ਸਨ ਉਨ੍ਹਾਂ ਨੂੰ ਰੀਕਾਰਡਿੰਗ ਤੋਂ ਸ਼ਬਦਾਂ ਦਾ ਰੂਪ ਸੂਬਾ ਸੁਰਿੰਦਰ ਕੌਰ ਖਰਲ ਨੇ ਕਾਫੀ ਮੇਹਨਤ ਕਰਕੇ ਦਿੱਤਾ ਉਨ੍ਹਾਂ ਨਾਲ ਉਨ੍ਹਾਂ ਦੇ ਘਰ ਵਾਲੇ ਸ: ਭਗਵੰਤ ਸਿੰਘ ਰੋਪੜ ਨੇ ਸਾਥ ਦਿੱਤਾ ਜੋ ਬਹੁਤ ਹੀ ਵੱਡਮੁਲਾ ਕੰਮ ਹੈ ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਿਵਚਨ ਹਰ ਜੀਅ ਦੇ ਭਲੇ ਲਈ ਹੀ ਹੁੰਦੇ ਹਨ।

ਇਕ ਮੈਂ ਹੋਰ ਸੂਚਨਾ ਦੇਣੀ ਜ਼ਰੂਰੀ ਸਮਝਦਾ ਹਾਂ ਕਿ ਵਹਿਮੀ ਜੀ 19 ਜੁਲਾਈ 1978 ਈਸਵੀ ਵਿਚ ਚੜ੍ਹਾਈ ਕੀਤੇ ਸਨ ਅਤੇ ਜੁਲਾਈ 1978 ਵਿਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਰਾਮਪੁਰ (ਬੁੱਢੀ ਮਾੜੀ) ਵਿਖੇ ਭੋਗ ਪਿਆ ਸੀ ਅਤੇ ਇਥੇ ਹੀ ਪਹਿਲਾ ਸਾਹਿਤਕ ਪ੍ਰੋਗਰਾਮ-ਕਵੀ ਦਰਬਾਰ ਅਤੇ ਸ਼ਰਧਾਂਜਲੀ ਸਮਾਰੋਹ ਹੋਇਆ ਸੀ ਉਸ ਮੁਤਾਬਿਕ ਇਹ 21ਵਾਂ ਸਨਮਾਨ ਸਮਾਰੋਹ ਬਣਦਾ ਹੈ ਅਤੇ ਇਹ ਸਮਾਗਮ 1998 ਵਾਲਾ ਹੈ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ 1999 ਵਿਚ ਹੋ ਰਿਹਾ ਹੈ। ਸਾਰੇ ਲਿਖਾਰੀ, ਇਤਿਹਾਸਕਾਰ ਇਸ ਨੂੰ ਨੋਟ ਕਰ ਲੈਣ।

ਅਖੀਰ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਜਿਤਨਾ ਸ੍ਰੀ ਸਤਿਗੁਰੂ ਜੀ ਨੇ ਸਾਹਿਤਕਾਰਾਂ, ਵਿਦਵਾਨਾਂ, ਕਲਾਕਾਰਾਂ, ਗੁਣੀਆਂ ਜਨਾਂ, ਦੇਸ਼ ਲਈ ਅਤੇ ਗਊ, ਗਰੀਬ ਦੀ ਰੱਖਿਆਂ ਲਈ ਹੋਏ ਸ਼ਹੀਦਾਂ ਦੇ ਪਰਿਵਾਰਾਂ ਨੂੰ ਨਿਵਾਜਿਆ ਹੈ, ਸਾਹਿਤ ਸਿਰਜਿਆ ਹੈ, ਪੁਰਾਤਨ ਪੁਸਤਕਾਂ ਦੇ ਖਰੜੇ ਨੂੰ, ਰੀਕਾਰਡਿੰਗ ਨੂੰ ਜਿਵੇਂ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਬਾਹੂਵਾਲ ਵਾਲਾ ਸ੍ਰੀ ਸਤਿਗੁਰੂ ਪ੍ਰਤਾਪ ਜੀ ਦੇ ਰਿਕਾਰਡ ਉਪਦੇਸ਼ ਅਤੇ ਹੋਰ ਅਨੇਕਾਂ ਹੀ ਲਿਖਾਰੀਆਂ ਦੇ ਖਰੜਿਆਂ ਨੂੰ ਪੁਸਤਕ ਰੂਪ ਦਿੱਤਾ ਹੈ ਜਿਨ੍ਹਾਂ ਨੂੰ ਕਦੇ ਨਾਮਧਾਰੀ ਦਰਬਾਰ ਦੇ ਨਾਮ, ਕਦੇ ਕਿਸੇ ਦੇ ਨਾਮ ਲਾਇਆ ਹੈ ਆਪਣੇ ਨਾਮ ਨੂੰ ਸਦਾ ਹੀ ਲੁਕਾਈ ਰੱਖਿਆ ਹੈ ਅਗਰ ਇਹ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਨਾ ਕਰਦੇ ਤਾਂ ਇਹ ਸਾਰਾ ਜੋ ਹੋਇਆ ਹੈ ਨਹੀਂ ਸੀ ਹੋਣਾ। ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਚੇਅਰਜ਼ ਆਦਿ ਦਾ ਸੁਪਨਾ ਸਕਾਰ ਨਹੀਂ ਸੀ ਹੋਣਾ।

ਰੱਖਿਆ ਹੈ ਅਗਰ ਇਹ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਨਾ ਕਰਦੇ ਤਾਂ ਇਹ ਸਾਰਾ ਜੋ ਹੋਇਆ ਹੈ ਨਹੀਂ ਸੀ ਹੋਣਾ। ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਚੇਅਰਜ਼ ਆਦਿ ਦਾ ਸੁਪਨਾ ਸਕਾਰ ਨਹੀਂ ਸੀ ਹੋਣਾ। ਸਤਿਗੁਰੂ ਜਗਜੀਤ ਸਿੰਘ ਜੀ ਆਪ ਹੀ ਖੋਜੀ ਪੈਦਾ ਕਰਦੇ ਹਨ, ਆਪ ਹੀ ਉਨ੍ਹਾਂ ਨੂੰ ਨਵੀਂ ਖੋਜ ਬਾਰੇ ਦਸਦੇ ਹਨ ਅਤੇ ਆਪ ਹੀ ਖੋਜ ਕਰਨ ਦਾ ਰਸਤਾ ਦੇ ਕੇ ਫਿਰ ਖਰਚ ਆਦਿ ਅਤੇ ਸਹਾਇਕ ਦਾ ਭੀ ਸਾਰਾ ਪ੍ਰਬੰਧ ਭੀ ਆਪ ਹੀ ਕਰਦੇ ਹਨ। ਇਹ ਤਾਂ ਹਰ ਕੰਮ, ਸੋਭਾ ਕਿਸੇ ਨ ਕਿਸੇ ਦੇ ਨਾਮ ਹੀ ਲਾਉਂਦੇ ਹਨ ਪਰ ਕਰਦੇ ਸਾਰਾ ਕੁਝ ਆਪ ਹੀ ਹਨ। ਇਥੇ 29-9-79 ਦਮਦਮੇ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਹਸਤ ਲਿਖਤ ਮੈਂ ਇੱਥੇ ਦੇ ਰਿਹਾ ਹਾਂ ਜਿਸ ਤੋਂ ਤੁਸੀ ਆਪ ਹੀ ਸਮਝ ਸਕੋਗੇ ਕਿ ਹੁਣ ਤਕ ਕੀ ਅਤੇ ਕਿਵੇਂ ਸਾਰਾ ਕੁਝ ਹੋਇਆ ਅਤੇ ਹੋ ਰਿਹਾ ਹੈ।

[illegible]
੧੮੫੬-੫੭-੫੮ ਦੇ ਵਕਤ
[illegible]
[illegible]
[illegible]
[illegible]
[illegible] ਖੋਜ ਕਰਨੀ
[illegible]
[illegible] ਖੋਜ [illegible]

[illegible]

ਇਸ ਲਈ ਇਹ ਪੁਸਤਕ, ਸਮਾਗਮ ਸਾਰਾ ਕੁਝ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹੀ ਹੋ ਰਿਹਾ ਹੈ ਅਤੇ ਇਹ ਇਨ੍ਹਾਂ ਨੂੰ ਹੀ ਸਮਰਪਿਤ ਹੈ। ਇਸ ਪੁਸਤਕ ਵਿਚ ਜੋ ਤਸਵੀਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਚੌਰੀ ਸੰਤ ਗਿਆਨਾ ਸਿੰਘ ਜੀ ਵਾਰੇ ਵਾਲੇ ਕਰ ਰਹੇ ਹਨ ਅਤੇ ਸਤਿਗੁਰੂ ਜੀ ਨੇ ਵਹਿਮੀ ਜੀ ਨੂੰ ਬਿਠਾ ਕੇ ਇਤਿਹਾਸ ਲਿਖਣ ਦੀ ਸੇਧ ਦੇ ਰਹੇ ਹਨ, ਵਾਲੀ ਛਪੀ ਹੈ ਇਹ ਪਹਿਲੀ ਵਾਰ ਛਪੀ ਹੈ ਅਤੇ ਇਹ ਪੇਟਿੰਗਜ ਸ: ਅਮਰ ਸਿੰਘ ਆਰਟਿਸਟ ਵਲੋਂ 15-02-99 ਨੂੰ ਬਣਾਈ ਗਈ ਹੈ, ਇਹ ਭੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ੁਭ ਹੁਕਮ ਅਤੇ ਯੋਗ ਕਰਵਾਈ ਨਾਲ ਹੀ ਹੋ ਸਕਿਆ ਹੈ।

16.02.1999 **ਤਰਸੇਮ ਸਿੰਘ ਨਾਮਧਾਰੀ**

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ

*19 ਮਾਰਚ 1998*

*ਸ੍ਰੀ ਭੈਣੀ ਸਾਹਿਬ 'ਵਹਿਮੀ' ਸਮਾਗਮ ਸਮੇਂ*

"ਸਾਰੇ ਆਏ ਵਿਦਵਾਨ ਸਜਣੋਂ, ਅਜ ਅਸੀਂ ਸੰਤ ਤਰਨ ਸਿੰਘ ਹੁਰਾਂ ਦੀ ਯਾਦ ਵਿਚ, ਤੇ ਸ੍ਰ. ਨਾਹਰ ਸਿੰਘ ਹੋਰਾਂ ਵਾਸਤੇ ਕੁਝ ਕਹਿ ਰਹੇ ਹਾਂ, ਉਹ ਕਰਮਯੋਗੀ ਸਨ, ਉਨ੍ਹਾਂ ਨੇ ਜਿਹੜੀ ਗੱਲ ਕਹੀ ਹੈ, ਕਰਕੇ ਵਿਖਾਈ ਹੈ, ਜਿਹੜੀ ਜਿੰਨੀ ਗੱਲ ਕੀਤੀ ਹੈ, ਉਹ ਸਚਾਈ ਤੇ ਕੀਤੀ ਹੈ। ਸ੍ਰ. ਨਾਹਰ ਸਿੰਘ ਨੇ ਆਖਿਆ ਕਿ ਮੈਂ ਉਹ ਗੱਲਾਂ ਲਿਖ ਕੇ ਦਿਤੀਆਂ ਹਨ, ਜਿਹੜੀਆਂ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸਾਹ ਜੀ ਨੇ ਹੁਕਮ ਕੀਤਾ ਤੇ ਮੇਰੇ ਸਾਹਮਣੇ ਸਾਬਤ ਹੋਈਆਂ ਨੇ । ਅਸੀਂ ਬੜਾ ਕੁੱਝ ਕੀਤਾ ਹੈ ਪਰ ਜਿੰਨਾਂ ਚਾਹੀਦਾ ਹੈ ਉਹ ਸਾਡੇ ਕੋਲੋ ਨਹੀਂ ਹੋ ਸਕਦਾ। ਸ੍ਰ. ਨਾਹਰ ਸਿੰਘ ਨੇ ਕਿਸ ਤਰ੍ਹਾਂ ਆਰਕਾਈਵਜ਼ ਵਿਚ ਜਾ ਕੇ ਸਮਾਨ ਲਿਆਂਦਾ, ਕੀ ਕੁੱਝ ਕੀਤਾ। ਇਸ ਦਾ ਕਾਰਣ ਮੈਂ ਨਹੀਂ ਦੱਸ ਸੱਕਦਾ। ਕਿਸ ਤਰ੍ਹਾਂ ਸ੍ਰ. ਨਾਹਰ ਸਿੰਘ ਸਤਿਗੁਰਾਂ ਦੇ ਸੰਪਰਕ ਵਿਚ ਆਏ। ਸਤਿਗੁਰੂ ਐਸਾ ਹੁੰਦਾ ਹੈ ਉਹ ਕਦੇ ਗੁੱਸੇ ਨਹੀਂ ਹੁੰਦਾ। ਇਕ ਬਲਵੰਤ ਸਿੰਘ ਗਜਰਾਜ ਹੈਗੇ ਸਨ। ਪਟਿਆਲੇ ਦੇ ਪੁਰਾਣੇ ਬੰਦਿਆਂ ਨੂੰ ਪਤਾ ਹੋਵੇਗਾ ਉਹ ਕਵੀ ਸਨ ਉਹਨਾਂ ਦੇ ਆਪਣੇ ਹੱਥਾਂ ਦੀ ਲਿਖੀ ਕਵਿਤਾ ਮੇਰੇ ਕੋਲ ਹੈਗੀ। ਉਹ ਹੈ:-

**ਦੀਨ ਭੂਲ ਜਾਤ ਪੈ ਨਾ ਭੂਲੇ ਕਬਹੂੰ ਦੀਨਾ ਨਾਥ,**
**ਦੀਨ ਪੈ ਦਿਆਲ ਹੋ ਕੇ ਦੀਨਾ ਨਾਥ ਭੂਲਾ ਕਰੇਂ।**
**ਭੂਲ ਪਰ ਭੂਲ ਚਾਹੇ ਭੂਲ ਕਰੇ ਭੂਲ ਭੂਲ**
**ਸੇਵਕ ਕੀ ਭੂਲਨ ਕੋ ਸਵਾਮੀ ਨਿਤ ਭੂਲਾ ਕਰੇਂ।**

ਮੈਂ ਕੋਸ਼ਿਸ਼ ਕੀਤੀ ਕਿ ਉਨ੍ਹਾਂ ਦੀ ਕੋਈ ਕਿਤਾਬ ਜਾਂ ਕੋਈ ਚੀਜ਼ ਲਭ ਨਹੀਂ ਸਕੀ। ਜੇ ਕਿਸੇ ਨੂੰ ਪਤਾ ਹੋਵੇ ਤਾਂ ਕੋਸ਼ਿਸ਼ ਕਰੀਏ ਕੋਈ ਐਸ ਤਰ੍ਹਾਂ ਦੀ ਗੱਲ ਬਾਤ ਹੋ ਸਕੇ। ਹਲਵਾਰਵੀ ਜੀ ਬੈਠੇ ਨੇ, ਪਦਮ ਜੀ ਬੈਠੇ ਨੇ।ਤਰਨ

ਸਿੰਘ ਵਾਸਤੇ, ਸ੍ਰ. ਨਾਹਰ ਸਿੰਘ ਵਾਸਤੇ ਬੜਾ ਕੁਝ ਆਖਿਆ ਗਿਆ ਹੈ ਮੈਂ ਏਸ ਪਾਸੇ ਜਿਆਦਾ ਜਾਣਾ ਨਹੀਂ ਚਾਹੁੰਦਾ । ਮੈਨੂੰ ਸਤਿਗੁਰਾਂ ਦੇ ਵਕਤ ਤੋਂ ਲੈ ਕੇ ਬਾਅਦ ਵਿਚ ਵੀ ਸ੍ਰ. ਨਾਹਰ ਸਿੰਘ ਨੂੰ ਮਿਲਣ ਦਾ ਮੌਕਾ ਮਿਲਿਆ ਹੈ, ਬਰਗੇਡੀਅਰ ਸਾਹਿਬ ਵੀ ਚੰਡੀਗੜ ਮਿਲੇ ਹਨ। ਉਨ੍ਹਾਂ ਦਾ ਬੜਾ ਸ਼ੌਕ ਸੀ ਕੇ ਮੇਰੇ ਪਿਛੋਂ ਵੀ ਕੋਈ ਕੰਮ ਕਰੇ। ਮੈਂ ਉਹਨਾਂ ਨੂੰ ਆਖਿਆ ਕਿ ਤੁਸੀ ਬਰਗੇਡੀਅਰ ਸਾਹਿਬ ਨੂੰ ਆਖੋ, ਉਹ ਕਹਿਣ ਲਗੇ, ਕਰਣਗੇ ਪਤਾ ਹੈ ਇਨ੍ਹਾਂ ਨੂੰ ਸਾਰੀ ਗੱਲ ਦਾ, ਉਨ੍ਹਾਂ ਦਾ ਸ਼ੌਕ ਇਹ ਸੀ ਜਿੰਨਾਂ ਕੁ ਹੋ ਸਕਦਾ ਹੈ, ਉਹ ਸਤਿਗੁਰੂ ਜਾਣਦਾ ਹੈ, ਜਿੰਨੀ ਕੁ ਉਮਰ ਦਿਤੀ ਹੈ, ਉਨ੍ਹਾਂ ਨੇ ਆਪਣੀ ਉਮਰ ਵਿਚ ਬਹੁਤ ਕੁਝ ਕੀਤਾ ਹੈ ਤੇ ਇਸੇ ਤਰ੍ਹਾਂ ਹੀ ਸਮਾਂ ਮਿਲਣ ਤੇ ਤਰਨ ਸਿੰਘ ਹੋਰਾਂ ਨੇ ਕੀਤਾ ਹੈ। ਮੈ ਜਿਸ ਤਰ੍ਹਾਂ ਦੀ ਹਾਲਤ ਵੇਖੀ ਹੈ ਪਹਿਲੋਂ ਤੇ ਸਾਧੂ ਸਿੰਘ ਅੰਮ੍ਰਿਤਸਰ ਵਿਚ ਪਹੁੰਚ ਜਾਂਦਾ ਸੀ, ਅੰਮ੍ਰਿਤਸਰ ਜਾਂਦਾ ਸੀ ਛਪਾਉਣ, ਕਿਸ ਤਰ੍ਹਾਂ ਜਾਂਦਾ ਸੀ, ਕਿਸ ਤਰ੍ਹਾਂ ਆਪਣੀਆਂ ਗੱਲਾਂ ਨੂੰ ਛਪਉਂਦਾ ਸੀ, ਉਹ ਇਨ੍ਹਾਂ ਨੂੰ ਪਤਾ ਹੈ, ਥੋੜਾ ਥੋੜਾ ਮੈਨੂੰ ਪਤਾ ਹੈ ਇਸ ਗੱਲ ਦਾ ਕਿੰਨਾ ਤੰਗੀਆਂ ਵਿਚੋਂ ਹੋ ਕੇ ਉਹ ਪਹਿਲੇ ਹਿੱਸੇ (ਜੱਸ ਜੀਵਨ ਦੇ) ਛਪਾਏ ਤੇ ਕਿਦਾਂ ਕਿਦਾਂ ਕੀਤਾ। ਮੈਨੂੰ ਅਫਸੋਸ ਇਹ ਹੈ ਬਈ ਪਹਿਲੇ ਹਿੱਸੇ ਜਿਹੜੇ ਸਨ ਉਨ੍ਹਾਂ ਨੂੰ ਛਪਾਉਣ ਵਿਚ ਨਾ ਤਕਲੀਫ ਆਉਂਦੀ ਜੇ ਸਾਡੇ ਕੋਲੋ ਕੋਈ ਗੱਲ ਬਣ ਸਕਦੀ।

ਕੜਾਹੇ ਦੇ ਕੁੰਡੇ ਦੋ ਫੜ ਲਈਏ ਤਾਂ ਸਾਰਾ ਕੁਝ ਵਿਚੇ ਆ ਜਾਂਦਾ ਹੈ। ਸਾਧੂ ਸਿੰਘ ਸਾਰਿਆਂ ਨਾਲੋਂ ਵੱਡਾ, ਸਾਰਿਆਂ ਨਾਲੋਂ ਛੋਟਾ ਗੁਰਮੁਖ ਸਿੰਘ। ਗੁਰਮੁਖ ਸਿੰਘ ਕਾਮਰੇਡ ਬਣ ਗਿਆ, ਜੱਸ-ਜੀਵਨ ਦਾ ਇਕ ਬਹੁਤ ਵੱਡਾ ਹਿੱਸਾ ਸਾਰੇ ਦਾ ਸਾਰਾ ਇਹਦੇ ਕੋਲ ਸੀ, ਮੈਂ ਕੋਸ਼ਿਸ਼ ਬਹੁਤ ਕੀਤੀ ਕੋਈ ਗੱਲ ਬਣੇ ਨਾ, ਜਿਹਨਾ ਨੂੰ ਮੈ ਭੇਜਾਂ ਉਹ ਆਖਣ ਬਈ ਉਸ ਤਾਂ ਬਿਲਕੁਲ ਨਹੁੰ ਨਹੀਂ ਖੁਭਣ ਦਿੱਤਾ, ਮੈ ਉਨ੍ਹਾਂ ਨੂੰ ਆਖਣਾ ਬਈ ਅਰਦਾਸ ਕਰਕੇ ਜਾਓ। ਮੈਨੂੰ ਨਹੀਂ ਪਤਾ ਲਗਾ ਕਿੰਨੇ ਮਹੀਨੇ ਲੱਗੇ, ਕਿੰਨੇ ਸਾਲ, ਕਿੰਨਾ ਚਿਰ ਲਗਿਆ, ਹੌਲੀ ਹੌਲੀ ਸਤਿਗੁਰਾਂ ਨੇ ਕਿਰਪਾ ਕੀਤੀ ਉਹ ਸਣੇ ਕਾਮਰੇਡੀ ਸਾਡੇ ਕੋਲ ਆ ਗਿਆ। ਬੜੀਆਂ ਮੁਸ਼ਕਲਾਂ ਵਿਚੋਂ ਲੰਘ ਕੇ ਇਹ ਕੰਮ ਹੋਇਆ 'ਉਹਦੇ ਕੋਲੋਂ ਖਰੜਾ' ਸਾਡੇ ਕੋਲ ਆਉਣ ਦਾ। ਫਿਰ ਹੋਰ

ਮੁਸ਼ਕਲ ਬਣ ਗਈ, ਉਹ ਸਾਡੇ ਕੋਲੋਂ ਪੜਿਆ ਨਾ ਜਾਵੇ, ਤੁਸੀਂ ਕਦੇ ਉਹਨਾਂ ਦੀ ਲਿਖਤ ਪੜੋ, ਫੋਟੋ ਕਾਪੀ ਦਿਤੀ ਹੋਈ ਹੈ, ਇਕ ਇਕ ਅੱਖਰ ਕੱਢ ਕੇ ਹੌਲੀ ਹੌਲੀ ਜੋੜ ਜੋੜ ਕੇ, ਅਸੀਂ ਪੰਦਰਾਂ ਸੋਲਾਂ ਜਾਂ ਬੀਹ ਆਦਮੀ ਸਾਂ ਜਿਨ੍ਹਾਂ ਨੇ ਬਹਿ ਬਹਿ ਕੇ, ਦਸ ਦਸ ਬਾਰਾਂ ਬਾਰਾਂ ਘੰਟੇ ਬਹਿ ਕੇ ਬੜੀ ਮੁਸ਼ਕਿਲ ਨਾਲ ਲਿਖ ਲਿਖ ਕੇ ਗੁਰਮੁਖ ਸਿੰਘ ਵੀ ਸਾਡੇ ਨਾਲ ਮਦਦ ਕਰਦਾ ਸੀ ਤਾਂ ਉਹ ਬੜੀ ਮੁਸ਼ਕਲ ਨਾਲ ਸਿਰੇ ਚਾੜ ਸਕੇ ਹਾਂ। ਇਕ ਵਾਰ ਅਸੀਂ ਪੰਜ ਛੇ ਜਣੇ ਬਹਿ ਕੇ ਪੜ੍ਹਨ ਲੱਗੇ ਨਾ ਹੀ ਪੜਿਆ ਜਾਵੇ ਸਾਡੇ ਕੋਲ, ਫਿਰ ਸਤਿਗੁਰਾਂ ਸਾਡੇ ਤੇ ਕਿਰਪਾ ਕੀਤੀ।

ਇਤਿਹਾਸ ਇਸ ਤਰ੍ਹਾਂ ਦੀ ਗੱਲ ਹੈ ਬਈ ਜਿਹੜੀ ਲਿਖੀ ਜਾਵੇ ਉਹ ਬੜਾ ਕੁਝ ਬਣ ਜਾਂਦਾ ਹੈ ਮਗਰੋਂ ਉਸ ਦਾ ਚੇਤਾ ਨਹੀਂ ਰਹਿੰਦਾ । ਜਿਹੜੇ ਬਹੁਤ ਸਾਰੇ ਬੰਦਿਆ ਨੇ ਉਸ ਵੇਲੇ ਸਾਡੀ ਮਦਦ ਕੀਤੀ ਜਿਹੜੇ ਲਿਖਣ ਵਿਚ ਸਾਡੇ ਨਾਲ ਲਗੇ ਨੇ, ਲਿਖਿਆ, ਪੜਿਆ ਸਮਝਿਆ। ਉਨ੍ਹਾਂ ਦੇ ਨਾਂ ਵੀ ਨਹੀਂ ਸਾਡੇ ਯਾਦ, ਉਨ੍ਹਾਂ ਦਾ ਧੰਨਵਾਦ ਕਰਨਾ ਸਾਡਾ ਕੰਮ ਬਣਦੈ। ਜਿਹੜਾ ਕੁਝ ਹੁੰਦਾ ਹੈ ਸਤਿਗੁਰੂ ਪ੍ਰਤਾਪ ਸਿੰਘ ਸੱਚੈ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਹੀ ਲਿਖਿਆ ਹੁੰਦਾ ਹੈ, ਸਾਰਾ ਕੁਝ ਉਹ ਤਾਂ ਹੋ ਜਾਂਦਾ ਹੈ।

ਪਤਾ ਨਹੀਂ ਕਿਹੜੇ ਹਿੱਸੇ ਵਿਚ 'ਗੂੜ ਵਿਚਾਰ' ਜਾਂ ਇਸ ਤਰ੍ਹਾਂ ਦੇ ਕੁਝ ਸ਼ਬਦ ਨੇ ਕਿ ਇਕ ਵਾਰ ਸ੍ਰ. ਕੇਹਰ ਸਿੰਘ ਰਾਖ, ਨਾਲ ਕੁਝ ਹੋਰ ਸਰੀਰ ਸਨ, ਨਾਲ ਮੈਂ ਵੀ ਸਾਂ ਘੋੜਿਆਂ ਤੇ ਨਾਲ ਜਾਂਦੇ ਸਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੇ ਕਈ ਬਚਨ ਕੀਤੇ। ਸ੍ਰ. ਕੇਹਰ ਸਿੰਘ ਆਖਣ ਲੱਗੇ ਸੱਚੇ ਪਾਤਸ਼ਾਹ ਜੀ ਜਿਹੜਾ ਲਿਖਿਆ ਹੁੰਦਾ ਹੈ ਉਹ ਹੀ ਹੁੰਦਾ ਹੈ ਪਰ ਜਿਹੜੀ ਰੇਖ 'ਚ ਮੇਖ ਵਜਦੀ ਹੈ ?

ਸੱਚੇ ਪਾਤਸ਼ਾਹ ਜੀ ਆਂਹਦੇ ਬਈ ਉਹ ਵੀ ਲਿਖਿਆ ਹੁੰਦੈ ਬੜੀ ਛੇਤੀ ਜਵਾਬ ਆਉਂਦਾ ਸੀ, ਦੇਰ ਨਹੀਂ ਸੀ ਲੱਗਦੀ।

ਸਤਿਗੁਰਾਂ ਨੇ ਜਦੋਂ ਜ਼ਮੀਨ ਖ੍ਰੀਦੀ, ਇਕ ਬਾਬਾ ਜੈਮਲ ਸਿੰਘ ਹੁੰਦੇ ਸਨ, ਉਹ ਸਿੱਧੀਆਂ ਰੱਬ ਨਾਲ ਗੱਲਾਂ ਕਰਦੇ ਹੁੰਦੇ ਸਨ, ਲਾਹੌਰ ਦੇ ਸਨ ਸਿੱਧੇ ਜਿਹੇ, ਜਸ ਜੀਵਨ 'ਚ ਵੀ ਲਿਖੀ ਹੋਈ ਹੈ ਇਹ ਗਲ ਕਿ ਉਨ੍ਹਾਂ

ਨੇ ਆਖਿਆ ਬਈ ਜਿਹੜੀ ਤੁਸੀਂ ਜ਼ਮੀਨ ਖਰੀਦਣ ਲੱਗੇ ਹੋ ਨਾ, ਮੈਨੂੰ ਗੋਬਿੰਦ ਜਣਾਉਂਦਾ ਹੈ ਕਿ ਤੁਹਾਡੇ ਸਿੱਖ ਜਿਹੜੇ ਨੇ ਉਹ ਤੁਹਾਡੇ ਤੇ ਬੇਸ਼ਰਧਕ ਹੋ ਜਾਣਗੇ, ਤੁਹਾਡੇ 'ਤੇ ਮੁਕਦਮੇ ਕਰਨਗੇ, ਤੁਹਾਡੇ ਘਰ ਵਿਚ ਲੜਾਈ ਪਵੇ ਗੀ ਤੇ ਸੱਚੇ ਪਾਤਸ਼ਾਹ ਆਖਣ ਲੱਗੇ ਜਿਹੜਾ ਲਿਖਿਆ ਹੁੰਦੈ ਉਹ ਸਾਰਾ ਹੁੰਦਾ ਹੀ ਹੁੰਦਾ ਹੈ। ਮੈਂ ਤਾਂ ਇਹ ਸਾਰਾ ਕੁਝ ਸਿਖਾਂ ਵਾਸਤੇ ਕਰਨਾ ਹੀ ਹੈ, ਜੋ ਹੋਵੇਗਾ ਝਲ ਲਵਾਂਗਾ। ਮੇਰਾ ਕਹਿਣ ਤੋਂ ਸਿਰਫ ਇਹ ਮਤਲਬ ਹੈ ਕਿ ਜੋ ਕੁਝ ਲਿਖਿਆ ਹੈ ਉਹ ਹੀ ਹੁੰਦਾ ਹੈ। ਮੇਰੀ ਕੋਈ ਬਹਾਦਰੀ ਨਹੀਂ ਇਸ ਕੰਮ ਵਿਚ, ਜੋ ਸਤਿਗੁਰੂ ਦੀ ਰਜਾ ਹੈ ਉਹੋ ਵਰਤਦੀ ਹੈ।

ਮੈਂ ਤੁਹਾਨੂੰ ਸਾਰਿਆਂ ਨੂੰ ਅਰਜ ਬੇਨਤੀ ਕਰਾਂਗਾ ਬਈ ਜਿਹੜੇ ਤੱਥ ਕਿਸੇ ਨੂੰ ਲੱਭਣ ਉਨ੍ਹਾਂ ਦੇ ਸਿਰੇ ਲਗਣ ਵਾਸਤੇ ਜਿਵੇਂ ਤਲਵਾਰਾਂ ਦੀ ਗੱਲ ਆਈ, ਹਾਂ ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਬਈ ਉਨ੍ਹਾਂ ਨੂੰ ਲੱਭਣ ਦਾ ਯਤਨ ਕਰੀਏ।

ਮੈਂ ਤੁਹਾਡਾ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਮੈਨੂੰ ਥੋੜੀ ਜਿਹੀ ਕਸੇਲ  ਹੋਰਾਂ ਤੇ ਨਰਾਜਗੀ ਹੈ ਇਹ ਮੇਰੇ ਤੇ ਹੀ ਵਰ੍ਹੇ ਨੇ ਬਹੁਤਾ, ਇਨੀ ਸਿਫਤ ਜੋਗਾ ਮੈਂ ਨਹੀਂ ਹੈਗਾ।

ਕਾਲੜਾ ਜੀ ਨੇ ਦੋ ਤਿੰਨ ਗੱਲਾਂ ਆਖੀਆਂ ਨੇ, ਉਹਦੇ ਵਿਚ ਇਕ ਰਹਿ ਗਈ ਹੈ ਜਿਹੜੀ ਮੇਰੇ ਵਾਸਤੇ ਉਨ੍ਹਾਂ ਨੇ ਛੱਡ ਦਿਤੀ ਹੈ ਉਹ ਇਹ ਹੈ, ਸਤਿਗੁਰਾਂ ਨੇ ਜਿਹੜੇ ਹੁਕਮ ਦਿਤੇ ਨੇ ਉਨ੍ਹਾਂ ਵਿਚ ਵੀ ਇਕ ਗੱਲ ਹੈ ਕਿ ਜਦੋਂ ਲਿਖਣਾ ਹੈ ਖੁੱਭ ਕੇ ਲਿਖੇ ਵਹਿਮੀ ਜੀ ਨੇਂ ਉਹ ਖੁਭ ਕੇ ਲਿਖਣ ਵਾਲੀ ਗੱਲ ਕੀਤੀ ਹੈ।

ਇਕ ਚੀਜ ਮੇਰੇ ਧਿਆਨ ਵਿਚ ਆਉਂਦੀ ਹੈ ਕਿ ਇਹ ਜਿਹੜੀਆਂ ਕਿਤਾਬਾਂ ਛਪ ਗਈਆਂ ਨੇ ਸਾਡੇ ਕੋਲ, ਇਨ੍ਹਾਂ ਨੂੰ ਲੋਕਾਂ ਦੇ ਹੱਥਾਂ ਵਿਚ ਕਿਸ ਤਰ੍ਹਾਂ ਪਹੁੰਚਾਇਆ ਜਾਵੇ, ਇਹ ਸਾਨੂੰ ਕੁਝ ਪਤਾ ਲਗੇ ਤਾਂ ਕਿ ਜਿਹੜੀ ਕਿਰਤ ਹੈ ਉਹਦਾ ਕੁਝ ਫਾਇਦਾ ਵੀ ਹੋ ਸਕੇ। ਕੋਈ ਚੀਜ ਪਈ ਹੈ ਸਾਡੇ ਕੋਲ ਗੁੜ ਪਿਆ ਹੈ, ਖੰਡ ਪਈ ਹੈ ਸਾਡੇ ਕੋਲ, ਉਹ ਖਾਣ ਵਾਲੇ ਦੇ ਹੱਥਾਂ ਵਿਚ ਪਹੁੰਚੇ। ਇਹ ਤੁਸੀਂ ਸਾਰੇ ਸੋਚ ਕੇ ਦੱਸੋ। ਜਿਸ ਤਰ੍ਹਾਂ ਦੱਸੋਗੇ ਉਸ ਤਰ੍ਹਾਂ ਹੋ ਜਾਵੇਗਾ।

ਆਲਮ ਜੀ ਚਕਰਵਰਤੀ ਜੀ ਬਾਰੇ ਵੀ ਅਸੀ ਸਮਾਗਮ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਉਨ੍ਹਾਂ ਨੇ ਬਹੁਤ ਕੁਝ ਲਿਖਿਆ, ਆਪਣੇ ਧਰਮ ਦੇ ਬਾਰੇ ਵਿਚ, ਦੇਹਧਾਰੀ ਗੁਰੂ ਦੇ ਬਾਰੇ ਵਿਚ, ਬੜਾ ਕੁਝ ਲਿਖਿਆ, ਓਦੂੰ ਬਾਅਦ ਗਿਆਨੀ ਮੇਹਰ ਸਿੰਘ ਨੇ ਲਿਖੀ ਹੈ 'ਪੁਰਖ ਗੁਰੂ' ਓਹ ਜਰੂਰ ਪੜਿਓ। ਉਹ ਦੇ ਵਿਚ ਉਨ੍ਹਾਂ ਨੇ ਚਿਠੀਆਂ ਦਾ ਜਵਾਬ ਦੇ ਕੇ ਲਾਜਵਾਬ ਕੀਤਾ ਹੈ।

ਚਕਰਵਰਤੀ ਜੀ ਨੇ ਇਕ ਪੂਰਬ ਤੇ ਪੱਛਮ ਕਿਤਾਬ ਲਿਖੀ ਹੈ, ਉਹ ਬੜੀ ਸੋਹਣੀ ਹੈ, ਪੜਨ ਵਾਲੀ, ਇਕ ਰਾਸ਼ਟਰ ਭਾਸ਼ਾ ਲਿਖੀ ਹੈ ਜਿਹੜਾ ਛੋਟਾ ਜਿਹਾ ਟ੍ਰੈਕਟ ਹੈ ਉਹ ਲੱਭ ਨਹੀਂ ਸਕਿਆ ਕੋਸ਼ਿਸ਼ ਕੀਤੀ ਹੈ, ਉਹ ਲੱਭਣੀ ਹੈ, ਕਿਤੋਂ ਵੀ ਚਾਹੇ ਭਾਸ਼ਾ ਵਿਭਾਗ ਵਿਚੋਂ ਲਭੇ, ਪੰਜਾਬੀ ਬਾਰੇ ਲਿਖੀ ਹੈ, "ਇਕ ਬੰਦਾ ਉਸਨੇ ਲਖਨਊ ਜਾਣਾ ਸੀ, ਉਹ ਘਰੋਂ ਪੰਜਾਬੀ ਬੋਲਦਾ, ਘਰਦਿਆਂ ਨਾਲ ਗੱਲ ਬਾਤ ਕਰਦਾ ਜਲੰਧਰ ਸਟੇਸ਼ਨ ਤੇ ਜਾ ਕੇ ਉਸਨੇ ਆਖਿਆ, ਮੇਰੇ ਕੋ ਲਕਸ਼ਮਣ ਪੁਰ ਕਾ ਯਾਤਰਾ ਪ੍ਰਮਾਣ ਪਤਰ ਪ੍ਰਦਾਨ ਕਰੋ! ਉਹ ਸੁਣੇ, ਉਸਨੂੰ ਸਮਝ ਨਾ ਆਵੇ। ਅਖੀਰ ਕਰਦਿਆਂ ਕਰਦਿਆਂ ਗੱਡੀ ਨਿਕਲ ਗਈ ਉਹ ਘਰ ਆ ਕੇ ਘਰਵਾਲੀ ਨਾਲ ਪੰਜਾਬੀ ਵਿਚ ਲੜ ਪਿਆ ਉਹ ਖੋਤੜੀਆਂ ਜਿਹੀਆਂ ਗੱਲਾਂ ਮੇਰੇ ਯਾਦ ਨੇ ਬੜੇ ਤੱਤ ਦੀਆਂ ਗੱਲਾਂ ਲਿਖੀਆਂ ਨੇ।

ਇਕ ਮੇਰੀ ਫੋਟੋ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਲਾਹੀ ਹੋਈ ਹੈ ਜਿਸ ਵੇਲੇ ਮੈਂ ਘੁਲਦਾ ਹੁੰਦਾ ਸਾਂ, ਮੈਨੂੰ ਆਖਣ ਲਗੇ ਕੈਮਰਾ ਲੈ ਕੇ ਆ, ਮੈਂ ਕੈਮਰਾ ਲਿਆਂਦਾ ਕੋਸ਼ੋਦਾਸ ਕੰਪਨੀ ਹੁੰਦੀ ਸੀ ਲਾਹੌਰ, ਉਨ੍ਹਾਂ ਦਾ ਕੋਡਕ ਦਾ ਕੈਮਰਾ ਸੀ, ਜਿਹੜਾ ਮੈ ਲੈ ਕੇ ਗਿਆ, ਫੋਟੋ ਲਾਹ ਕੇ ਮੈਨੂੰ ਆਖਣ ਲੱਗੇ, ਜਦੋਂ ਮੈ ਐਡਾ ਹੁੰਦਾ ਸੀ ਬਿਲਕੁਲ ਤੇਰੇ ਵਰਗਾ ਸਾਂ। ਮੈਂ ਉਸ ਫੋਟੋ ਨੂੰ ਲੁਕਾਉਂਦਾ ਲੁਕਾਉਂਦਾ ਫੋਟੋ ਗੁਆ ਬੈਠਾ ਹਾਂ। ਦੋ ਫੋਟੋਆ ਬਿਲਕੁਲ ਹੱਥਾਂ ਵਿਚੋਂ ਗਈਆਂ ਨੇ ਸਾਡੇ, ਇਕ ਫੋਟੋ ਸਵਾਮੀ ਤਖਤ ਸਿੰਘ ਦੀ ਸੀ। ਉਹ ਬੜੇ ਸਾਧੂ ਹੋਏ ਨੇ, ਮੈਨੂੰ ਵੀ ਸਤਿਗੁਰਾਂ ਨੇ ਉਨ੍ਹਾਂ ਦੀ ਸੰਗਤ ਕਰਵਾਈ ਹੈ ਸਤਿਗੁਰੂ ਰਾਮ ਸਿੰਘ ਵੇਲੇ ਦੇ ਸਿਖ ਸਨ, ਬੜੇ ਗਤਕਾਬਾਜ ਸਨ, ਮੰਜੇ ਦੇ ਹੇਠਾਂ ਕਾਂ ਆ ਜਾਏ ਤਾਂ ਸੋਟੀ ਫੜਕੇ ਨਿਕਲਣ ਨਾਂ

ਦਿੰਦੇ, ਐਨੇ ਤਿੱਖੇ ਸਨ, ਭਜਨ ਬਾਣੀ ਬੜਾ ਕਰਦੇ ਸਨ ਉਨ੍ਹਾਂ ਦੀ ਫੋਟੋ ਵੀ ਤਿਆਰ ਕਰਾ ਕੇ ਤੇ ਕਿੰਨਾ ਚਿਰ ਦਿਲੀ ਆਪਣੇ ਕਮਰੇ ਵਿਚ ਲਾਈ ਰਖੀ, ਪਰ ਹੁਣ ਲਭਦੀ ਨਹੀਂ ਸਾਨੂੰ

ਇਕ ਬੜੀ ਵਧੀਆ ਫੋਟੋ ਸੀ, ਸੰਤ ਸੰਪੂਰਨ ਸਿੰਘ ਜੀ ਪੁਰਾਣੇ ਪੁਜਾਰੀਆਂ ਵਿਚੋਂ ਸਨ, ਜਿਹੜੇ ਅਨੰਦਪੁਰ ਸਾਹਿਬ ਸਨ ਇਹ ਦਸਦੇ ਸਨ, ਕਿ ਜਿਹੜੇ ਨੰਦ ਲਾਲ ਜੀ ਸਨ ਉਹ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾ ਦਰਵਾਜਾ ਬੰਦ ਹੁੰਦਾ ਸੀ ਬੂਹੇ ਅਗੇ ਜਾ ਕੇ ਕਹਿੰਦੇ ਸਨ, 'ਹਾਏ ਸੂਰਜ ਛਿਪ ਗਿਆ, ਸਾਰੀ ਸਾਰੀ ਰਾਤ ਇਸ ਤਰ੍ਹਾਂ ਲੰਘਾਉਣੀ ਉਨ੍ਹਾਂ ਨੇ ਫਿਰ ਜਦੋਂ ਪਹਿਰ ਦੇ ਤੜਕੇ ਦਰਵਾਜਾ ਖੋਲਣਾ ਤਾਂ ਕਹਿਣਾ, ਆਹ ਸੂਰਜ ਚੜ ਗਿਆ।

ਇਕ ਸੰਤ ਮਹਿੰਦਰ ਸਿੰਘ ਹੋਰਾਂ ਨੇ ਕਿਤਾਬ ਲਿਖੀ ਹੈ ਗੁਰੂ ਚੇ ਤਨ ਤੇ ਹੇਤ ਮੁਕਤ ਕੋ ਗਿਆਨ ਇਹ ਉਨ੍ਹਾਂ ਨੇ ਬੜੇ ਆਪਣੇ ਤਜਰਬੇ ਤੋਂ ਲਿਖਿਆ ਹੈ ਆਪ ਉਥੇ ਪਹੁੰਚ ਕੇ

ਮੇਰਾ ਸਿਰਫ ਕਹਿਣ ਤੋਂ ਮਤਲਬ ਹੈ ਕਿ ਕਿਤਾਬਾਂ ਜਿਹੜੀਆਂ ਨੇ ਉਹ ਲੋਕਾਂ ਦੇ ਹੱਥਾਂ ਤੀਕ ਕਿਵੇਂ ਪਹੁੰਚਣ। ਇਹਦੇ ਬਾਰੇ ਤੁਸੀਂ ਵਿਚਾਰ ਕਰਕੇ ਦਸ ਦਿਓ ਤਾਂ ਕਿ ਲੋਕ ਪੜ ਕੇ ਫਾਇਦਾ ਲੈ ਸਕਣ।

ਮੈਂ ਅੰਤ ਵਿਚ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਜਿਹੜਾ ਸਮਾਂ ਤੁਹਾਡੇ ਨਾਲ ਬਿਤਾਇਆ ਸਤਿਗੁਰਾਂ ਦਾ ਜੱਸ ਹੋਇਆ, ਮੈਂ ਧੰਨਵਾਦ ਕਰਦਾ ਹਾਂ ਤੁਹਾਡਾ ਸਾਰਿਆਂ ਦਾ।''

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਕੁਝ ਨਿਜੀ ਯਾਦਾਂ'

*ਸ: ਸਾਧੂ ਸਿੰਘ 'ਕਿਸਾਨ'*
*ਰਾਮਪੁਰ (ਸਿਰਸਾ)*

ਬਾਪੂ ਜੀ (ਸ੍ਰੀ ਵਹਿਮੀ ਜੀ) ਦੇ ਅਨੇਕ ਗੁਣਾਂ ਵਿੱਚੋਂ, ਏਥੇ ਕੁਝ ਕੁ ਦਾ ਵਰਨਣ ਹੀ ਕਰ ਸਕਾਂਗਾ-

ਬਾਪੂ ਜੀ ਦਾ ਚੇਤਾ ਆਉਂਦਿਆਂ ਹੀ ਸਤਿਗੁਰੂ ਜੀ ਸਾਹਵੇਂ ਆ ਖਲੋਂਦੇ ਨੇ; ਬਾਪੂ ਜੀ ਦਾ ਜ਼ਿਕਰ ਔਂਦਿਆਂ, ਸਤਿਗੁਰੂ ਦੀਆਂ ਸਾਖੀਆਂ ਤੁਰ ਪੈਂਦੀਆਂ ਨੇ, ਬਾਪੂ ਜੀ ਦੀ ਕੋਈ ਗੱਲ ਸ਼ੁਰੂ ਕਰੀਏ, ਥੋੜ੍ਹੀ ਦੇਰ ਬਾਅਦ ਅਚਾਨਕ ਪਤਾ ਲੱਗੇਗਾ, ਕਿ ਅਸੀਂ ਸ੍ਰੀ ਸਤਿਗੁਰੂ ਜੀ ਦੇ ਗੁਣਾਂ ਦਾ ਬਖਾਨ ਕਰ ਰਹੇ ਹਾਂ।

ਜਿਵੇਂ ਹੀਰ ਰਾਂਝੇ ਦਾ ਜੀਵਨ ਬੜਿਆਂ ਨੇ ਲਿਖਿਐ, ਪਰ ਹੀਰ ਦਾ ਨਾਮ ਲੈਂਦਿਆਂ ਹੀ ਵਾਰਸ ਦਾ ਨਾਂ ਅਛੋਪਲੇ ਹੀ ਜ਼ਬਾਨ ਤੇ ਆ ਜਾਂਦੈ।

ਸਮੇਂ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ 'ਚ ਆਮ ਹੀ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਬਾਰੇ ਬਚਨ ਸੁਣਨ ਨੂੰ ਮਿਲਦੇ ਨੇ, ਨਾਲ ਹੀ ਵਹਿਮੀ ਜੀ ਤੋਂ ਜੱਸ-ਜੀਵਨ ਬਾਰੇ ਵੀ ਕੁਝ ਸ਼ਬਦ ਜ਼ਰੂਰ ਹੀ ਪ੍ਰਸਫੁਟ ਹੋ ਪੈਂਦੇ ਨੇ।

ਹਰ ਕਿਸੇ ਨੂੰ ਆਪਾ ਪ੍ਰਗਟਾਣ ਦੀ ਬੜੀ ਖਾਹਸ਼ ਹੁੰਦੀ ਏ, ਤੇ ਇਹ ਰੁਚੀ ਬਾਪੂ ਜੀ ਵਿਚ ਵੀ ਬੇਓੜਕੀ ਸੀ, ਪਰ ਉਹਨਾਂ ਦੀ ਇਹ ਰੁਚੀ, ਆਪਣੇ ਸਤਿਗੁਰੂ ਦੇ ਗੁਣ ਗਾਨ ਦੇ ਰੂਪ 'ਚ ਏਨੀ ਪਰਬਲ ਹੋ ਗਈ, ਕਿ ਓਹ ਆਪਣੇ ਬਾਰੇ ਜਾਂ ਪਰਵਾਰ ਬਾਰੇ ਕੁਝ ਕਹਿਣ ਤੋਂ ਏਨੇ ਬੇਧਿਆਨ ਹੋ ਗਏ, ਕਿ ਅੱਜ ਸਾਨੂੰ ਹਜ਼ਾਰਾਂ ਸਫ਼ਿਆਂ ਦੀਆਂ ਲਿਖਤਾਂ ਵਿੱਚੋਂ, ਬਾਪੂ ਜੀ ਦੇ ਨਿਜੀ ਜੀਵਨ ਬਾਰੇ ਇਕ ਹੱਥ ਦੇ ਪੋਟਿਆਂ ਤੇ ਗਿਣਨ ਜੋਗੇ ਪੰਨੇ ਵੀ ਨਜ਼ਰ ਨਹੀਂ ਆ ਰਹੇ।

ਸੰਤ ਗਿਆਨਾ ਸਿੰਘ ਜੀ ਵਾਰੇ ਵਾਲੇ, ਆਪਣੇ ਸਫੈਦ ਅਰਦਾਸ ਰੂਪੀ ਹਾਰ ਵਿੱਚ, ਇਕ ਗੁਲਾਬੀ ਫੁੱਲ ਰੂਪੀ ਵਾਕ ਜੜਿਆ ਕਰਦੇ ਸਨ, ਕਿ 'ਹੇ ਅਕਾਲ ਪੁਰਖ ਸਤਿਗੁਰੂ ਜੀ ! ਸੇ ਸਜਣ ਮੇਲ, ਜਿਨਾਂ ਮਿਲਿਆਂ ਤੇਰਾ ਨਾਮ ਚਿਤ ਆਵੇ', ਤੇ ਇਸ ਤਰ੍ਹਾਂ ਦੇ ਹੀ ਸਨ ਸਾਡੇ ਬਾਪੂ ਜੀ, ਜਿਨ੍ਹਾਂ ਨੂੰ ਮਿਲਿਆਂ ਸਤਿਗੁਰ, ਤੇ ਓਹਦੇ ਗੁਣਾਂ ਰੂਪੀ ਨਾਮ ਦਾ ਰਟਨ ਸ਼ੁਰੂ ਹੋ ਜਾਂਦਾ ਸੀ।

ਸਾਧ ਸੰਗਤ ਵਿਚ, ਅਰਦਾਸ ਦੇ ਜੈਕਾਰੇ ਬਾਦ, ਬਾਪੂ ਜੀ ਉਚੀ ਸੁਰ ਵਿਚ ਦੋ ਵਾਰ ਬੋਲਿਆ ਕਰਦੇ ਸਨ 'ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ, ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਹਜ਼ੂਰ ਦੋ ਚਾਰ ਵਾਰ ਏਹ ਬੋਲਾ ਸੁਣ ਕੇ, ਇਕ ਵਾਰ ਮੇਰੇ ਕੋਲ ਹੁੰਦਿਆਂ, ਇਕ ਕਾਵਿਕ ਹੁਕਮ ਕੀਤਾ, ਤਰਨ ਸਿੰਘ ਜੀ ! (ਸਤਿਗੁਰੂ ਜੀ, ਬਾਪੂ ਜੀ ਨੂੰ ਇੰਜ ਹੀ ਜਾਂ ''ਵਹਿਮੀ ਜੀ'' ਕਹਿਕੇ ਸੰਬੋਧਨ ਹੋਇਆ ਕਰਦੇ ਸਨ) 'ਧੰਨ ਗੁਰੂ ਹਰੀ ਸਿੰਘ ਦਿਆਲ ਪੁਰਖ, ਵੀ ਨਾਲ ਹੀ ਬੋਲਿਆ ਕਰੋ! ਉਸ ਤੋਂ ਬਾਅਦ ਇਹ ਦੋਵੇਂ ਬੋਲੇ ਬਾਪੂ ਜੀ ਦੀ ਪਛਾਣ ਹੀ ਬਣ ਗਏ।

ਪਹਿਲੀ ਉਮਰੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪੁੱਛਣ 'ਤੇ ਬਾਪੂ ਜੀ ਨਿਜੀ ਵਾਰਤਾ ਇੰਜ ਦਸਦੇ ਨੇ, 'ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹੁ !...... ਮੈਨੂੰ ਮੇਰੇ ਦਾਦਾ ਜੀ ਨੇ ......... ਬਾਬੇ ਚੰਦਾ ਸਿੰਘ ਜੀ ਪਾਸ ਪੜ੍ਹਨੇ ਪਾਇਆ,....... ਪਿਤਾ ਜੀ ਨੇ ਉਰਦੂ ਪੜ੍ਹਨ ਬੁਤਾਲੇ-ਸ਼ਰਮ ਸਿੰਘ ਭੇਜ ਦਿੱਤਾ..... ਮੈਂ ਆਕੇ ਸਤਿ ਸ੍ਰੀ ਅਕਾਲ ਕਹੀ ਤਾਂ ਦਾਦਾ ਜੀ ਕਿਹਾ 'ਮੇਰੇ ਸਤਿਗੁਰੂ ਜੀ ਦੀ ਮੱਤ ਉਲੰਘਣ ਨਾ ਸੀ ਕਰਨੀ, ਇਹ ਸੀ ਪਹਿਲੀ ਪੌੜੀ ਗੁਰਮਤ ਦੀ, ਜੇਹੜੀ ਗੁਰਮਤ ਗੁਧੇ ਬਾਬੇ ਦਿਆਲ ਸਿੰਘ ਜੀ ਨੇ, ਛੋਟੀ ਉਮਰ ਵਿੱਚ ਹੀ ਅਛੋਪਲੇ ਹੀ ਵਹਿਮੀ ਜੀ ਨੂੰ ਪੜ੍ਹਾ ਦਿੱਤੀ, ਜੋ ਸਾਰੀ ਉਮਰ ਸਮੇਂ-ਸਮੇਂ ਆਪਣਾ ਜਲੋ ਵਖਾਂਦੀ ਰਹੀ।

ਬੱਸ ! ਏਹੋ ਕੁਝ ਏ, ਜੋ ਜੱਸ-ਜੀਵਨ ਪਹਿਲਾ ਭਾਗ 'ਚ 'ਨਿਜੀ ਵਾਰਤਾ' ਦੇ ਸਿਰਲੇਖ ਹੇਠ ਲਿਖਿਐ ਤੇ ਏਹ ਵੀ ਸ੍ਰੀ ਸਤਿਗੁਰੂ ਜੀ ਦੇ ਪੁੱਛਣ ਤੇ ਹੀ, ਏਹਦੇ ਵਿਚ ਵੀ ਥਾਂ ਪਰ ਥਾਂ ਸਤਿਗੁਰੂ ਹੀ ਜਲਵਾਗਰ ਹੋ ਰਹੇ ਨੇ....... ਜਿਵੇਂ..... ''ਹੁਣ 23,24 ਸਾਲ ਦੀ ਉਮਰ ਵਿਚ ਸਤਿਗੁਰ ਜੀਓ

ਆਪ ਜੀ 'ਤੇ ਸੰਤ ਇੰਦਰ ਸਿੰਘ ਜੀ ਨਾਲ ਪਿਆਰ ਪਿਆ ਹੈ''...... ''ਮੇਰੀ ਨਿਜੀ ਵਾਰਤਾ ਸੁਣ, ਸਤਿਗੁਰੂ ਜੀ ਬਚਨ ਕੀਤਾ, 'ਤੇਰੀ ਕੁਲ ਭੀ ਚੰਗੀ ਹੈ, ਤੇ ਜਾਗਾਂ ਭੀ ਚੰਗੀਆਂ ਹੀ ਲੱਗੀਆਂ ਹਨ। ਅਤੇ ਇਸ ਸਮੇਂ ਬਾਦ ਸਤਿਗੁਰੂ ਪਰਤਾਪ ਸਿੰਘ ਜੀ ਮੈਨੂੰ ਨੇੜੇ ਸੱਦ ਬਹੁਤ ਪਿਆਰ ਕਰਦੇ .......... ਏਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਪੁੱਛਿਆ, ਕੁਝ ਸਿੱਖ ਇਤਿਹਾਸ ਭੀ ਜਾਣਿਆਂ ਵੇਖਿਆ ਈ, ਮੈਂ ਅਰਜ਼ ਕੀਤੀ, ਪੜ੍ਹਿਆ 'ਤੇ ਹੈ, ਪਰ ਬੜਾ ਰੌਲਾ ਜਿਹਾ ਪਿਆ ਹੋਇਆ ਹੀ ਜਾਪਦੈ.''....... ''ਜੇ ਆਪ ਚਾਹੋ ਤਾਂ ਮੈਂ ਆਪਦਾ ਸਮਾਂ ਨਾਲੋਂ ਨਾਲ ਹੀ ਲਿਖਦਾ ਜਾਵਾਂ''......... ''ਸਤਿਗੁਰੂ ਜੀ ਮੇਰੀ ਕੰਡ 'ਤੇ ਹੱਥ ਫੇਰ ਕਿਹਾ, 'ਜੇ ਇਹ ਸੇਵਾ ਹੋ ਸਕੀ ਤਾਂ ਹੋਰ ਤੈਨੂੰ ਕੀ ਚਾਹੀਦੈ''........ ''ਪਰ ਤੂੰ ਸੱਚ ਲਿਖੀਂ, ਨਾ ਮਿਲੀ, ਨਾ ਜਚੀ, ਵਾਰਤਾ ਉੱਕਾ ਤੇ ਭਾਵੇਂ ਛੱਡ ਦੇਵੀਂ, ਪਰ ਝੂਠ ਨਾ ਲਿਖੀਂ''.......... ''ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰ ਦੇ ਭਰੋਸੇ, ਮੈਂ ਇਹ ਜੱਸ-ਜੀਵਨ ਅਰੰਭ ਕੀਤਾ ਹੈ। ਇਹ ਸਤਿਗੁਰ ਦਾ ਪਿਆਰ ਹੀ ਸੀ, ਜਿਸਨੇ ਸੋਨੇ ਵਰਗੇ ਸਿੱਖ ਵਿਚ ਸੁਗੰਧੀ ਭਰ ਦਿੱਤੀ, ਜੋ ਹੁਣ ਸਮੇਂ ਦੇ ਝੋਕਿਆਂ ਨਾਲ ਲਪਟਾਂ ਬਿਖੇਰਦੀ ਸੰਗਤ ਨੂੰ ਸਰਸ਼ਾਰ ਪਈ ਕਰਦੀ ਏ।

ਆਪਣੇ ਸਤਿਗੁਰ ਦੇ ਪਿਆਰ ਮੋਹੇ ਗੁਰ ਸਿੱਖ ਦੀ ਉਮਾਹ ਭਰੀ, ਮਿੱਠੇ ਪਹਾੜੀ ਝਰਨੇ ਵਰਗੀ ਸ਼ਬਦਾਵਲੀ ਦਾ ਥੋੜ੍ਹਾ ਜਿਹਾ ਨਮੂਨਾ ਵੇਖੋ

ਧਨ ਧਨ ਸੋਹਣੀ ਸਫਲ ਘੜੀ, ਜਿਸ ਵੇਲੇ ਇਹ ਹਰਿ ਸੇਵਾ, ਗੁਰ ਸੇਵਾ ਕਰਨੀ, ਮੇਰੇ ਮਨ ਨੂੰ ਚੰਗੀ ਲੱਗੀ,........ ਕਿ ਮੈਂ ਗੁਰੂ ਕੇ ਗੁਣ ਗਾ, ਉਚਰ, ਲਿਖ ਕੇ ਸੰਗਤ ਨੂੰ ਸੁਨਾਣ ਦਾ ਉੱਦਮ ਅਰੰਭ ਕੀਤਾ, ਤੇ ਜਨਮ-ਜਨਮ ਦੀ ਮੈਲ ਉਤਾਰਨ ਵਾਲੀ ਗੁਰ ਕੀ ਕਥਾ ਅਰੰਭੀ, ਤੇ 'ਮਨੋ ਚਿੰਦਿਆ ਫਲ ; ਕਿ ਮੈਂ ਭੀ ਗੁਰੂ ਕੇ ਜੱਸ ਲਿਖਣ ਵਾਲਿਆਂ ਵਿੱਚ ਪਹੁੰਚ ਸਕਾਂ;....... ਮੈਂ ਇਹ ਸਦਜੀਵੀ ਗੁਰ ਕੇ ਗੁਣ ਗਾ ਕੇ, ਲਿਖ ਕੇ ਅਮਰ ਹੋਣ ਵਾਲੀ ਸੇਵਾ ਅਰੰਭ ਕੀਤੀ..... ਮੈਂ ਅੰਤਰ ਆਤਮੇ ਅਰਜ਼ ਕੀਤੀ, ਇਹ ਉੱਤਮ ਕਲਾ ਸ੍ਰਵਨੀ ਤਾਂ ਹੀ ਗੁਰਸਿੱਖ ਸੁਣਨਗੇ, ਹੇ ਸਤਿਗੁਰੂ ਪਰਤਾਪ ਸਿੰਘ ਜੀ ਮੇਰੇ ਭਗਵਾਨ ਜੀਉ, ਤਾਂ ਹੀ ਮੇਰੇ ਔਣ ਜਾਣ ਦਾ ਸੰਸਾਰ ਤੇ ਪੰਧ ਸਫਲ ਤੇ ਲੇਖੇ ਵਿੱਚ ਪੂਰਨ ਹੋਵੇਗਾ। ਤੇ ਮੇਰੀ ਮਨਸਾ ਨੂੰ ਤੇ ਰੂਹ ਨੂੰ ਸਦਾ ਸੁਖ ਦਾ

ਅਸਥਾਨ ਮਿਲਿਆ ਰਹੇਗਾ........। ਜੇ ਆਪ ਕਿਰਪਾ ਕਰੋਗੇ, ਜੇ. ਆਪ ਦੀ ਮੇਰੇ 'ਤੇ ਮੇਹਰ ਹੋਵੇਗੀ।

ਏਸੇ ਪਰਥਾਇ ਬਾਪੂ ਜੀ ਦੀਆਂ ਚਾਰ ਸਤਰਾਂ ਕਵਿਤਾ ਦਾ ਅਨੰਦ ਵੀ ਮਾਣੋ:

**ਮੈਂ ਇਹੁ ਵਿਚਾਰ ਗੁਰ ਸੇਵਾ ਸਿਫ਼ਤ ਅਰੰਭੀ ਹੈ।**
**ਗੁਰ ਸੇਵਾ ਸਿਫ਼ਤ ਹੀ ਸਦਾ ਸਿੱਖਨ ਅਵਲੰਭੀ ਹੈ।**
**ਗੁਰ ਤੁਸੱ ਦਾਸਹਿ ਦਈ ਸੇਵ, ਮਹਾਂ ਦੂਰਲੰਭੀ ਹੈ।**
**ਇਹ ਦਾਤ ਬਖ਼ਸ਼ ਕਰ ਅਮਰ, ਮੌਤ ਗੁਰ ਥੰਭੀ ਹੈ।**

ਅੱਗੇ ਸ੍ਰੀ ਵਹਿਮੀ ਜੀ ਆਪਣੇ ਨਾਂ ਮੂਜਬ ਇਕ ਬੜੇ ਜਵਲੰਤ ਪ੍ਰਸ਼ਨ ਦਾ ਉੱਤਰ ਸਹਿਜੇ ਹੀ ਦੇ ਜਾਂਦੇ ਹਨ........'ਹੇ ਸੱਚੇ ਪਾਤਸ਼ਾਹੋ! ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਈਸ਼ਵਰ ਰੂਪ ਉਚਰ, ਆਪ ਨੂੰ ਹੀ ਮੰਨ ਕੇ ਮਨ ਦੀ ਧਿਆਨ ਧਾਰਨਾ ਧਾਰੀ ਹੈ। ਆਪ ਵਿੱਚੋਂ ਹੀ ਉਹਨਾਂ ਦਾ ਦਰਸ਼ਨ ਕਰਨ ਹਿਤ, ਜਿਚਰ ਓਹ ਬਦੇਸੋਂ ਨਹੀਂ ਔਂਦੇ-

ਸੱਚ ਲਿਖਣ ਦਾ ਪ੍ਰਣ ਕਰਦੇ ਹੋਏ ਕਹਿੰਦੇ ਨੇ, ਜਿਸ ਵਾਰਤਾ ਦਾ ਸੰਮਤ, ਜਗ੍ਹਾ, ਨਾਮ ਨਾ ਮਿਲੇਗਾ, ਏਕ ਸਮੇਂ ਲਿਖਾਂਗਾ...... ਸਤਿਗੁਰੂ ਪਰਤਾਪ ਸਿੰਘ ਜੀ ਦਾ ਜੱਸ ਲਿਖਾਂਗਾ...... ਕਿਸੇ ਦੇ ਕਹੇ, ਮਨ ਦੇ ਕਹੇ ਲਗ, ਉਲਟ ਨਹੀਂ ਟੁਰਾਂਗਾ ਲਿਖਣ ਵਿੱਚ,....... ਜਾਣ ਕੇ ਕਿਸੇ ਦੀ ਨਿੰਦਾ ਕਰਨ ਵਾਲੀ ਬਿਖ ਨਹੀਂ ਖਾਵਾਂਗਾ।

1971 'ਚ ਬਾਪੂ ਜੀ ਦੀ ਲਿਖਤ ਪੜ੍ਹ ਕੇ, ਇਕ ਹੋਰ ਸੰਪ੍ਰਦਾਇ ਦੇ ਲਿਖਾਰੀ ਨੇ ਚਿੱਠੀ ਲਿਖੀ, 'ਸ੍ਰੀ ਵਹਿਮੀ ਜੀ' 'ਸਤਿਗੁਰ ਕਿਵੇਂ ਦਾ ਹੋਵੇ', ਇਸ ਵਿਸ਼ੇ 'ਤੇ ਇਕ ਚਾਰ ਪੰਜ ਸੌ ਪੰਨੇ ਦੀ ਪੁਸਤਕ ਲਿਖ ਦਿਓ, ਜਿਸਦਾ ਅਖ਼ੀਰਲਾ ਇਕ ਪੰਨਾ, ਤੁਹਾਡੇ ਨਾਂ ਹੇਠ ਮੈਂ ਲਿਖਾਂਗਾ, ਓਹ ਪੁਸਤਕ ਦਸ ਹਜ਼ਾਰ ਪਹਿਲੀ ਵਾਰ ਛਪੇਗੀ, ਦਸ ਹਜ਼ਾਰ ਤੁਹਾਨੂੰ ਪੇਸ਼ਗੀ ਭੇਜ ਦਿੱਤਾ ਜਾਵੇਗਾ, ਰਾਇਲਟੀ ਬਾਰੇ ਮਿਲ ਕੇ ਵਿਚਾਰ ਕਰ ਲਵਾਂਗੇ। ਉਸਦੀ ਲੰਮੀ ਚਿੱਠੀ ਦਾ ਬਾਪੂ ਜੀ ਨੇ ਇਕ ਕਾਰਡ 'ਤੇ ਇਕ ਫ਼ਿਕਰੇ 'ਚ ਉੱਤਰ ਦਿੱਤਾ, 'ਤੈਨੂੰ ਇਹ ਕਿਸ ਦੱਸਿਐ ਕਿ ਮੈਂ ਪੈਸੇ ਲੈ ਕੇ ਲਿਖਦਾ ਹਾਂ, ਅੱਗੇ ਨਿੱਕਾ

ਜਿਹਾ ਨੋਟ ਦੇ ਦਿੱਤਾ ਕਿ ਮੈਂ ਤਾਂ ਸਿਰਫ਼ ਆਪਣੇ ਸਤਿਗੁਰ ਦਾ ਜੱਸ ਲਿਖਦਾ ਹਾਂ।

ਗੁਜਰਾਂ ਵਾਲੇ ਦੇ ਆਪਣੇ ਪੁਰਾਣੇ ਨਾਮਧਾਰੀ ਆੜ੍ਹਤੀ ਨਾਲ ਬਾਪੂ ਜੀ ਦਾ ਵਲ ਪੈ ਗਿਆ। ਇਕ ਸਾਲ ਵਾਸਤੇ ਆੜ੍ਹਤ ਕਿਸੇ ਹੋਰ ਨਾਲ ਕਰ ਲਈ। ਨਾਮਧਾਰੀ ਆੜ੍ਹਤੀ ਨੇ ਕੋਈ ਚਾਰਾ ਨਾ ਚੱਲਦਾ ਵੇਖ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ਼ ਕੀਤੀ, ਸਤਿਗੁਰਾਂ ਵਹਿਮੀ ਜੀ ਨੂੰ ਸ਼ਹਿਰ ਬੁਲਾ ਕੇ ਹੁਕਮ ਕੀਤਾ, 'ਆੜਤ ਨਾਮਧਾਰੀ ਨਾਲ ਹੀ ਰੱਖੋ! ਬਾਪੂ ਜੀ ਨੇ ਬੇਨਤੀ ਕੀਤੀ, ਗ੍ਰੀਬ ਨਿਵਾਜ਼ ਜੀ, ਆਪ ਜੀ ਦੇ ਹੁਕਮ ਨਾਲ ਵਲ ਪਿਆ ਤਾਂ ਕਸਰ ਖਾ ਕੇ ਵੀ ਛੱਡਿਆ ਜਾ ਸਕਦੈ, ਪਰ ਆੜ੍ਹਤ ਛੱਡਿਆਂ ਦਸਤਾਰਾ ਮੈਲਾ ਹੋ ਜਾਵੇਗਾ, ਸਤਿਗੁਰੂ ਜੀ ਨੇ ਵਹਿਮੀ ਜੀ ਦਾ ਲਾਜਵਾਬ ਦ੍ਰਿੜ੍ਹਤਾ ਭਰਿਆ ਸੁਖ਼ਨ ਸੁਣ ਕੇ ਦੁਬਾਰਾ ਹੁਕਮ ਨਹੀਂ ਕੀਤਾ, ਸਗੋਂ ਕੰਡ 'ਤੇ ਥਾਪੜਾ ਦੇ ਕੇ ਫ਼ਰਮਾਇਆ, 'ਸਿਖੀ ਦੀ ਲਾਜ ਦੇ ਰਾਖੇ ਤੇਰੇ ਵਰਗੇ ਹੀ ਹੋਣੇ ਚਾਹੀਦੇ ਨੇ:

ਬਟਵਾਰੇ ਤੋਂ ਪਹਿਲਾਂ ਬਾਪੂ ਜੀ ਹਰ ਸਾਲ ਇਕ ਮਹੀਨਾ ਪਾਠ, ਭਜਨ, ਵਰਨੀਆਂ 'ਚ ਸ੍ਰੀ ਭੈਣੀ ਸਾਹਿਬ ਜਾਇਆ ਕਰਦੇ ਸਨ, ਮੇਰੇ ਤੋਂ ਵੱਡੇ ਭੈਣ ਹਰਬੰਸ ਕੌਰ ਜੀ, ਨਾਲ ਜਾਇਆ ਕਰਦੇ, ਥੋੜ੍ਹੇ ਦਿਨ ਹੋਏ ਬੀਮਾਰ ਪਏ ਭੈਣ ਜੀ ਦੀ ਸੁਰਤ ਲੈਣ ਗਿਆ, ਮੈਂ ਭੈਣ ਜੀ ਨੂੰ ਪੁੱਛਿਆ, ਓਦੋਂ ਓਥੇ ਤੁਸੀਂ ਕਿਸ ਜੁਗਤ ਵਿੱਚ ਰਹਿੰਦੇ ਸੀ ? ਭੈਣ ਜੀ ਦੇ ਸ਼ਬਦਾਂ 'ਚ, ਕਦੀ ਵਰਨੀਆਂ ਭਜਨ ਦੀਆਂ, ਕਦੀ ਭਗੌਤੀਆਂ ਦੀਆਂ ਮਾਲਾ, ਕਦੀ ਚਲਦੇ ਸਵਾ ਲੱਖ ਪਾਠਾਂ 'ਚ ਸ਼ਾਮਲ ਹੋਣਾ, ਆਪਣੇ ਪਹਿਲਾਂ ਮਿਲੇ ਹੋਏ ਸ਼ਬਦ ਪਤਰੇ ਵੀ ਕਰਨੇ। ਮੈਂ ਵੀ ਪਾਠ ਕਰ ਲੈਂਦੀ ਸਾਂ, ਵੱਡੀ ਸੋਧ ਰੱਖਣੀ, ਵੱਡੇ ਲੰਗਰੋ ਜਾਂ ਜੋ ਲੰਗਰ ਪਾਠੀਆਂ ਲਈ ਹੋਣਾ, ਉਸ ਵਿੱਚੋਂ ਸਾਧਾਰਨ ਦਾਲਾਂ ਪਰਸਾਦਾ ਛਕ ਲੈਣਾ, ਪਾਠੀਆਂ ਨੂੰ ਮਿਲਣ ਵਾਲੀ ਕਿਸੇ ਕਿਸਮ ਦੀ ਰਸਦ ਲੈਣ ਦਾ, ਬਾਪੂ ਜੀ ਵਲੋਂ ਹੁਕਮ ਨਹੀਂ ਸੀ, ਦੁੱਧ ਪਿੰਡ ਵਿੱਚੋਂ ਲਾ ਲੈਣਾ, ਸਾਬਣ, ਤੇ ਲ ਜੋ ਲੋੜ ਹੋਵੇ ਪਿੰਡ ਦੀ ਦੁਕਾਨ ਤੋਂ ਲੈ ਔਣਾ।

ਇਕ ਦਿਨ ਮੈਂ ਗੁਰਦੁਆਰੇ ਦੀ ਹੱਟੀ ਅੱਗੋਂ ਲੰਘ ਰਹੀ ਸਾਂ, ਹੱਟੀ ਵਾਲੇ ਸੇਠ ਪ੍ਰੀਤਮ ਸਿੰਘ ਜੀ ਨੇ ਆਖਿਆ ਬੀਬੀ ਬੰਣਸਾਂ! ਆਪਣੀ ਰਸਤ

ਲੈ ਜਾਓ ! ਮੈਂ ਸਤਿ ਸ੍ਰੀ ਅਕਾਲ ਬੁਲਾ ਕੇ ਆਖਿਆ, 'ਸੰਤ ਜੀ! ਮੈਨੂੰ ਬਾਪੂ ਜੀ (ਸੰਤ ਤਰਨ ਸਿੰਘ ਵਹਿਮੀ) ਵਲੋਂ ਰਸਤ ਲੈਣ ਦਾ ਹੁਕਮ ਨਹੀਂ।' ਜਾਪਦੈ ਸੇਠ ਜੀ ਨੇ, ਸਤਿਗੁਰੂ ਜੀ ਅੱਗੇ ਇਹ ਅਰਜ਼ ਕਰ ਦਿੱਤੀ ਹੋਵੇ, ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਨਾਲ ਬਚਨ ਕੀਤਾ ਕਿ ਸੰਜਮੀ ਗੁਰਸਿੱਖਾਂ ਦੀ ਮਜਲ ਵੇਖੋ, ਪਾਠ ਸੇਵਾ ਕਰਦਿਆਂ ਵੀ ਖਰਚਾ ਆਪਣੇ ਪਲਿਓਂ ਹੀ ਕਰਦੇ ਹਨ, ਸੰਤ ਆਲਾ ਸਿੰਘ ਜੀ ਨੇ ਮੇਰੇ ਕੋਲ ਹੁੰਦਿਆਂ ਬਾਪੂ ਜੀ ਨਾਲ ਬਚਨ ਕੀਤਾ ਕਿ ਤੁਸੀਂ ਰਸਤ ਕਿਉਂ ਨਹੀਂ ਲੈਂਦੇ ? ਬਾਪੂ ਜੀ ਨੇ ਕਿਹਾ ਸੰਤ ਜੀ! ਇੱਕ ਤਾਂ ਰਸਤ ਲੈ ਕੇ ਫਿਰ ਓਹਨੂੰ ਸੰਭਾਲਣ ਦਾ ਝੰਜਟ ਪਏ ਗਾ ਤੇ ਬਿਰਤੀ ਨਾਮ ਬਾਣੀ ਵਲੋਂ ਉਖੱੜ ਕੇ ਓਸੇ ਪਾਸੇ ਲੱਗੀ ਰਹੇਗੀ, ਦੂਸਰੇ ਜੇਹੜਾ ਖਰਚਾ ਅਸੀਂ ਘਰੋਂ ਸੁਖਾਲੇ ਹੀ ਕਰ ਸਕਦੇ ਆਂ, ਓਹ ਭਾਰ ਗੁਰੂ ਕੇ ਲੰਗਰ ਤੇ ਕਿਉਂ ਪਾਈਏ, ਗੁਰੂ ਘਰ ਤਾਂ ਭੇਂਟ ਕਰਨ ਦੀ ਥਾਂ ਏ, ਲੈਣ ਬਾਰੇ ਸਤਿਗੁਰ ਕਿਰਪਾ ਕਰੇ ਸੋਚ ਵੀ ਨਾ ਆਵੇ, ਗੁਰੂ ਘਰ ਦੀ ਤਾਂ ਸੂਈ ਵੀ ਅਕਾਰਥ ਕੀਤੀ ਅਹਿਰਣ ਹੋ ਨਿਕਲਦੀ ਏ ਤੇ ਨਾਲੇ ਠ ਜਿਵੇਂ ਦੀ ਬੱਚਿਆਂ ਨੂੰ ਸਿੱਖਿਆ ਆਦਤ ਦਿਆਂਗੇ, ਬੱਚੇ ਓਵੇਂ ਦੇ ਹੀ ਧਾਰਨੀ ਹੋ ਜਾਣਗੇ, ਮੈਂ 'ਤੇ ਚਾਹੁੰਨਾ ਮੈਨੂੰ ਤੇ ਮੇਰੇ ਬੱਚਿਆਂ ਨੂੰ ਪਰਵਾਰ ਨੂੰ ਸਤਿਗੁਰ ਅੰਦਰ ਦਾ ਰੱਜ ਦੇਣ, ਬਾਹਰੋਂ ਕਿਤੋਂ ਵੀ, ਜਾਂ ਗੁਰੂ ਘਰ ਦੀ ਝਾਕ ਦਾ ਮਨ ਵਿਚ ਝੌਲਾ ਵੀ ਨਾ ਪਵੇ।

ਇਕ ਦਿਨ ਦੁਰਾਡੇ ਖੇਤੋਂ, ਦੁਪੈਹਰੀਂ ਘਰ ਆਇਆਂ ਪਤਾ ਲੱਗਾ, ਬਾਪੂ ਜੀ ਬੜੀ ਤਾਂਘ ਨਾਲ ਉਡੀਕ ਰਹੇ ਨੇ, ਜਦੋਂ ਦ੍ਰਖ਼ਤ ਹੇਠ ਲਿਖਦਿਆਂ ਵੱਲ ਜਾ ਰਿਹਾ ਸਾਂ, ਮੈਨੂੰ ਦੂਰੋਂ ਵੇਖ ਕੇ, ਬੜੇ ਅਲਬੇਲੇ ਰੌਂ 'ਚ ਕਹਿਣ ਲੱਗੇ, ਆ ਬੱਚੀਏ ! ਮੈਂ ਅੱਜ ਤੈਨੂੰ ਭਵਿੱਖ ਦੀ ਕਣਸੋ ਵਾਲੀ ਬੜੀ ਅਸਚਰਜਤਾ ਭਰੀ ਦੁਰਲੱਭ ਸਾਖੀ ਸੁਣਾਵਾਂ

ਮੇਰੇ ਨਮਸਕਾਰ ਕਰਕੇ ਬਹਿਣ ਬਾਦ ਫਰਮਾਇਆ, "ਮੈਂ ਅੱਜ ਸ੍ਰੀ ਜੀਵਨ ਨਗਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਗਿਆ, ਬੜੇ ਮਿੱਠੇ ਬਚਨ ਬਿਲਾਸ ਕਰਦਿਆਂ, ਅਚਾਨਕ ਜਿਵੇਂ ਕੋਈ ਬੜੀ ਗਹਜ ਗੱਲ ਕਰੀ ਦੀ ਏ, ਮੇਰੇ ਨੇੜੇ ਹੋ ਕੇ ਫੁਰਮਾਣ ਲੱਗੇ, 'ਵਹਿਮੀਆਂ! (ਲਾਡਾਂ ਭਰਿਆ ਨਾਂ) ਕਦੀ ਵੱਡੇ ਕਾਕੇ (ਸਤਿਗੁਰੂ ਜਗਜੀਤ ਸਿੰਘ) ਨੂੰ ਵੀ ਮਿਲਿਐ ? ਮੈਂ

ਅਰਜ਼ ਕੀਤੀ ਗ੍ਰੀਬ ਨਿਵਾਜ਼, ਸੁਤੇ ਦਰਸ਼ਨ ਮੇਲਾ ਹੁੰਦਾ ਰਹਿੰਦਾ ਏ, ਉਚੇਚਾ ਤੇ ਕਦੀ ਮਿਲਣ ਦਾ ਅਵਸਰ ਨਹੀਂ ਮਿਲਿਆ, ਕਿਹੋ ਨੇਂ ਸੁਤੇ ਈ ਨਹੀਂ, ਉਚੇਚਾ ਵੀ ਮਿਲਿਆ ਕਰ ਬੜੀ ਅਸਚਰਜ ਚੀਜ਼ ਏ, ਤੇ ਫਿਰ ਹੋਰ ਪਾਸੇ ਧਿਆਨ ਲਾ ਦਿਤੋਂ ਨੇ, ਜਦੋਂ ਮੈਂ ਆਗਿਆ ਲੈ ਕੇ ਵਾਪਸ ਤੁਰ ਪਿਆ, ਮੇਰੇ ਦਿਮਾਗ਼ 'ਚ ਜਿਵੇਂ ਕਿਸੇ ਸ਼ਬਦ ਦੀ ਗੁੰਜਾਰ ਪੈ ਰਹੀ ਹੋਵੇ। ਅਸਚਰਜ ਚੀਜ਼, ਅਸਚਰਜ ਚੀਜ਼, ਮਨ ਮਸਤਾਨਾ ਹੋ ਗਿਆ, ਓ ਕਮਲਿਆ ਵਹਿਮੀਆ! ਪਾਤਸ਼ਾਹਾਂ ਤਾਂ ਅੱਜ ਤੈਨੂੰ ਭਵਿੱਖ ਦਾ ਝਲਕਾਰਾ ਪਾਇਐ। ਮੈਂ ਓਸੇ ਵੇਲੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਵਰਨੀਆਂ ਕੋਲ ਜਾ ਭਾਲਿਆ, ਤੁਸੀਂ ਮੇਰੇ ਪਿਆਰੇ ਸਤਿਗੁਰੂ ਦੇ ਸਾਹਿਬਜ਼ਾਦੇ ਓ, ਆਪਣੇ ਨਾਲ ਵਰਤੀ ਕੋਈ ਵਾਰਤਾ ਸੁਣਾਓ! ਬਾਬਾ ਜੀ ਨੇ ਬੜਾ ਝਿਜਕਦਿਆਂ ਸੰਖੇਪ ਜਿਹਾ ਕਹਿਣਾ ਸ਼ੁਰੂ ਕੀਤਾ'' ਇਕ ਵਾਰ ਅੰਮ੍ਰਿਤਸਰ ਜ਼ਿਲ੍ਹੇ 'ਚ ਘੋੜਿਆਂ ਤੇ ਦੌਰੇ ਨਾਲ ਜਾਂਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਹੁਕਮ ਕੀਤਾ, ਕਾਕਾ ਇਸ ਦ੍ਰਖਤਾਂ ਦੀ ਝੰਗੀ 'ਚੋਂ ਇਸ ਤਰ੍ਹਾਂ ਦੀ ਇਕ ਬੂਟੀ ਲੱਭ ਕੇ ਲਿਆ, ਮੈਂ ਘੋੜੇ ਤੋਂ ਉਤਰ ਕੇ ਝੰਗੀ ਨੇੜੇ ਗਿਆ, ਲੱਕੜ ਦੀ ਬੰਦ ਖਿੜਕੀ ਨੂੰ ਖੜਕਾਇਆ, ਅੰਦਰੋਂ ਗਿਲਤੀ ਬੰਨੀ ਬੋਰੀਆਂ ਵਾਲੇ ਇਕ ਸਾਧ ਨੇ ਬਾਹਰ ਔਂਦਿਆਂ ਮੇਰੇ ਔਣ ਬਾਰੇ, ਅਤੇ ਮੇਰੇ ਬਾਰੇ ਪੁੱਛਿਆ, ਮੇਰੇ ਦੱਸਣ 'ਤੇ ਓਹ ਸਾਧ ਤਾਂ ਮਸਤੀ 'ਚ ਆ ਗਿਆ, ਆਖੀ ਜਾਵੇ, ਮੇਰਾ ਜਨਮ ਸਫਲ ਹੋ ਗਿਆ, ਮੈਨੂੰ ਅਵਤਾਰੀ ਪੁਰਸ਼ ਦੇ ਦਰਸ਼ਨ ਹੋ ਗਏ ਨੇ, ਮੈਂ ਆਖਿਆ ਮਹਾਤਮਾ ਜੀ, ਅਵਤਾਰ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਜੋ ਔਧਰ ਘੋੜੇ 'ਤੇ ਬਿਰਾਜਮਾਨ ਨੇ, ਸਾਧ ਭੱਜ ਕੇ ਕਦੀ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਪਟ ਜਾਵੇ, ਕਦੀ ਮੇਰੇ ਦੁਆਲੇ ਹੋ ਜਾਏ, ਬੂਟੀ ਦਾ ਤਾਂ ਚੇਤਾ ਹੀ ਨਾ ਰਿਹਾ, ਬੜੀ ਮੁਸ਼ਕਲ ਨਾਲ ਸਾਧ ਤੋਂ ਖਹਿੜਾ ਛੁਡਾ ਕੇ ਘੋੜਿਆਂ 'ਤੇ ਅੱਗੇ ਨੂੰ ਚਾਲੇ ਪਾਏ।

ਇਕ ਬੜੀ ਮਸ਼ਹੂਰ, ਪਰ ਜ਼ਬਾਨੀ ਤੁਰੀ ਔਂਦੀ ਪ੍ਰੇਮ ਕਹਾਣੀ 'ਸੋਰਠ-ਬੀਜਾ, ਬਾਪੂ ਜੀ ਨੇ ਇੱਕੋ ਬਹਿਰ ਵਿਚ ਲੰਮੀ ਕਵਿਤਾ ਲਿਖ, ਪ੍ਰੀਤ ਨਗਰ ਜਾਂ ਪ੍ਰੀਤ ਲੜੀ ਦੇ ਸੰਪਾਦਕ ਸ੍ਰ: ਗੁਰਬਖ਼ਸ਼ ਸਿੰਘ ਜੀ ਨੂੰ ਸੁਣਾ ਕੇ ਆਖਿਆ, ਜੇ ਠੀਕ ਸਮਝੋ, ਕੁਝ ਸ਼ਬਦ ਲਿਖ ਦਿਓ ! ਸ੍ਰ. ਗੁਰਬਖ਼ਸ਼ ਸਿੰਘ

ਜੀ ਨੇ ਲਿਖਣ ਕਲਾ ਦੀ ਸਿਫਤ ਕੀਤੀ ਤੇ ਬੜੀ ਪ੍ਰਸੰਨਤਾ ਨਾਲ ਮੁੱਖਬੰਧ ਓਸੇ ਵੇਲੇ ਲਿਖ ਦਿੱਤਾ।

ਲਿਖਣ ਕਲਾ ਬਾਰੇ ਵਿਚਾਰ ਚਰਚਾ ਕਰਦਿਆਂ ਬਾਪੂ ਜੀ ਨੇ ਆਪਣੀ ਕੁਝ ਵਾਰਤਕ ਲਿਖਤ ਵੀ ਸੁਣਾ ਕੇ, ਆਪਣੇ ਕਵੀ ਸੱਜਣਾਂ ਤੇ ਲੇਖਕਾਂ ਦਾ ਆਪਣੇ ਬਾਰੇ ਗਿਲਾ ਦੱਸਿਆ, ਕਿ ਮੇਰੀ ਲਿਖਣ ਸ਼ੈਲੀ ਨੂੰ ਸਮਝਣਾ ਬੜਾ ਮੁਸ਼ਕਲ ਏ ਤੇ ਨਾਲ ਲਗਦਾ ਇਹ ਵੀ ਦੱਸਿਆ ਕਿ ਲੇਖਕ-ਮਿੱਤਰ ਜ਼ੋਰ ਦੇਂਦੇ ਨੇ ਕਿ ਆਪਣੀ ਲਿਖਤ ਨੂੰ ਅਸਲੋਂ ਸਰਲ ਕਰਕੇ ਲਿਖਿਆ ਕਰ, ਹੋਰ ਵਿਸਥਾਰ ਸੁਣਨ ਤੋਂ ਪਹਿਲਾਂ ਹੀ ਸ੍. ਜੀ ਨੇ ਆਖਿਆ, ਨਾ 'ਵਹਿਮੀ ਜੀ' ਨਾ, ਕਿਸੇ ਕੀਮਤ 'ਤੇ ਵੀ ਆਪਣੀ ਲਿਖਣ ਸ਼ੈਲੀ ਬਦਲਣ ਬਾਰੇ ਸੋਚਣਾ ਵੀ ਨਾ, ਜੇ ਤੁਹਾਡੀ ਲਿਖਤ ਵਿਚ ਜਾਨ ਹੋਵੇਗੀ ਤਾਂ ਲੋੜਵੰਦ ਆਪੇ ਜਤਨ ਕਰਕੇ ਸਮਝ ਲਵੇਗਾ, ਪਹਿਲੋਂ ਪਹਿਲ ਮੇਰੇ ਨਾਲ ਵੀ ਇੰਜ ਹੀ ਵਾਪਰਿਆ ਸੀ, ਪਰ ਹੁਣ ਮੇਰੀ ਲਿਖਤ ਲੋਕ ਚਾਅ ਨਾਲ ਪੜ੍ਹਦੇ ਨੇ।

ਏਸ ਇੱਕੋ ਮਿਲਣੀ ਤੋਂ ਪ੍ਰਭਾਵਤ ਹੋ ਕੇ, ਇਕ ਵਾਰ ਸ੍ਰ: ਗੁਰਬਖ਼ਸ਼ ਸਿੰਘ ਜੀ, ਆਪਣੇ ਵੱਡੇ ਸਪੁੱਤਰ ਨਵਤੇਜ ਸਿੰਘ ਜੀ ਤੇ ਸਪੁੱਤਰੀ ਓਮਾਂ, ਸਮੇਤ ਸ੍ਰੀ ਜੀਵਨ ਨਗਰ ਆਏ ਹੋਏ, ਉਚੇਚੇ ਬਾਪੂ ਜੀ ਨੂੰ ਮਿਲਣ ਸਾਡੇ ਪਿੰਡ (ਰਾਮਪੁਰ, ਜ਼ਿਲ੍ਹਾ ਸਿਰਸਾ ਓਸ ਵੇਲੇ ਜ਼ਿਲ੍ਹਾ ਹਿਸਾਰ, ਹਰਿਆਣਾ) ਬੜਾ ਬਿਖੜਾ ਪੈਂਡਾ ਝਾਗ ਕੇ ਪਹੁੰਚੇ। ਬਾਪੂ ਜੀ ਦੀ ਨਜ਼ਰ ਬਹੁਤ ਕਮਜ਼ੋਰ ਹੋ ਚੁੱਕੀ ਸੀ। ਸਾਹ ਦੀ ਬੀਮਾਰੀ ਕਰਕੇ ਮਾੜੇ ਵੀ ਬੜੇ ਹੋਏ ਪਏ ਸਨ। ਫਿਰ ਵੀ ਦੋਵੇਂ ਵਿਲੱਖਣ ਸ਼ੈਲੀਕਾਰ, ਦੋ ਘੰਟੇ ਤੋਂ ਵੱਧ ਸਮਾਂ ਅਨੂਠੀ ਵਾਰਤਾਲਾਪ ਕਰਦੇ ਰਹੇ। ਜਲਪਾਣੀ ਬਾਅਦ ਵਿੱਦਿਆ ਕਰਨ ਲੱਗਿਆਂ, ਸ੍ਰ: ਜੀ ਦੇ ਰੋਕਦਿਆਂ ਵੀ ਬਾਪੂ ਜੀ, ਮੇਰੀ ਬਾਂਹ ਦਾ ਸਹਾਰਾ ਲੈ ਕੇ, ਬਾਹਰਲੇ ਦਰਵਾਜ਼ੇ ਤਕ ਸਤਕਾਰ ਵਜੋਂ ਨਾਲ ਗਏ। ਇਸ ਵਿਦੈਗੀ ਤੋਂ ਪ੍ਰਸੰਨ ਹੋ ਕੇ ਸੰਪਾਦਕ ਪ੍ਰੀਤ ਲੜੀ ਨੇ, ਮੁਕਤ ਕੰਠ ਨਾਲ ਬਾਪੂ ਜੀ ਨੂੰ ਸਲਾਹੁੰਦਿਆਂ ਆਖਿਆ, ਵਹਿਮੀ ਜੀ, ਤੁਸੀਂ ਤੇ ਮਨੁੱਖੀ ਗੁਣਾਂ ਦਾ ਬਹੁਤ ਵੱਡਾ ਭੰਡਾਰਾ ਸਮੋਈ ਬੈਠੇ ਓ!

ਸਾਧੂ ਸਿੰਘ ਕਿਸਾਨ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# "ਨਾਮਧਾਰੀ ਇਤਿਹਾਸਕਾਰੀ ਅਤੇ ਸੰਤ ਤਰਨ ਸਿੰਘ ਵਹਿਮੀ"

*-ਸਵਰਨ ਸਿੰਘ 'ਵਿਰਕ'*
*ਕਰੀਵਾਲੀ*
*ਜ਼ਿਲਾ ਸਿਰਸਾ*

ਹਿੰਦੂ ਭਾਈਚਾਰਾ ਇਸ ਸੰਸਾਰ ਨੂੰ ਨਾਸ਼ਮਾਨ ਮੰਨਦਾ ਸੀ। ਇੱਥੇ ਮਨੁੱਖ ਦਾ ਟਿਕਾਉ ਤਾਂ ਐਵੇਂ ਛਿਣ ਭੰਗਰ ਹੀ ਸੀ, ਕੋਈ ਅਗਲੇਰੀ ਦੁਨੀਆ ਸੀ, ਜਿੱਥੇ ਉਸਦਾ ਪੱਕਾ ਵਸੇਬਾ ਹੋਣਾ ਸੀ। ਉਹਦੀ ਚਿੰਤਾ ਵਿਚ ਹੀ ਉਹ ਆਪਣਾ ਜ਼ਿਆਦਾ ਸਮਾਂ ਬਤੀਤ ਕਰਦਾ ਸੀ। ਜੇ ਵਿਅਕਤੀ ਨਾਸ਼ਮਾਨ ਹੈ ਤਾਂ ਉਸਦਾ ਇਤਿਹਾਸ ਸਥਾਈ ਕਿਵੇਂ ਹੋ ਸਕਦਾ ਹੈ। ਇਹ ਸੋਚ ਭਾਰੂ ਹੋਣ ਕਾਰਨ ਹਿੰਦੂਆਂ ਵਿਚ ਇਤਿਹਾਸ ਲਿਖਣ ਦਾ ਰਿਵਾਜ ਹੀ ਨਾ ਪਿਆ। ਹਿੰਦੂਆਂ ਦੇ ਗ੍ਰੰਥ, ਵੇਦ, ਪੁਰਾਣ, ਉਪਨਿਸ਼ਦ, ਸ਼ਾਸਤਰ, ਸਿਮਰਤੀਆਂ ਉਂਗਲਾਂ 'ਤੇ ਗਿਣੀਆਂ ਜਾਣ ਜੋਗੀਆਂ ਹੀ ਸਨ। ਇਹ ਕਵਿਤਾ ਵਿੱਚ ਸੀ ਜੋ ਕਿ ਕੰਠਾਗਰ ਛੇਤੀ ਹੋ ਜਾਂਦੀ ਹੈ। ਹਿਕਮਤ ਦੇ ਗ੍ਰੰਥ ਵੀ ਕਵਿਤਾ ਵਿੱਚ ਮਿਲਦੇ ਹਨ। ਇਸਲਾਮੀ ਭਾਈਚਾਰੇ ਵਿੱਚ ਇਤਿਹਾਸ ਨੂੰ ਲਿਖਣ ਦਾ ਪੁਰਾਣਾ ਰਿਵਾਜ਼ ਹੈ। ਭਾਰਤ ਦੇ ਦੋ ਪ੍ਰਸਿੱਧ ਬਾਦਸ਼ਾਹਾਂ ਬਾਬਰ ਅਤੇ ਜਹਾਂਗੀਰ ਦੇ ਆਪਣੇ ਹੱਥੀਂ ਲਿਖੇ ਜੀਵਨ ਵੇਰਵੇ ਮਿਲਦੇ ਹਨ। ਮੁਸਲਮਾਨਾਂ ਦੀ ਵੇਖਾ ਵੇਖੀ ਸਾਡੇ ਲੋਕਾਂ ਵਿੱਚ ਵੀ ਇਤਿਹਾਸਕ ਸੂਝ ਦਾ ਪ੍ਰਵੇਸ਼ ਹੁੰਦਾ ਹੈ।

ਸਿੱਖ ਮੱਤ ਨੇ ਆਪਣਾ ਮੁੱਢਲਾ ਇਤਿਹਾਸ ਸਾਂਭਣ ਲਈ ਜਨਮ ਸਾਖੀ ਪਰੰਪਰਾ ਨੂੰ ਜਨਮ ਦਿੱਤਾ। ਇਹਨਾਂ ਸਾਖੀਆਂ ਤੇ, ਬੁੱਧ ਦੀਆਂ ਜਾਤਕ ਕਥਾਵਾਂ ਦਾ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। ਗੁਰੂ ਨਾਨਕ ਦੇ ਜੀਵਨ ਬਿਰਤਾਂਤ ਨੂੰ ਸਾਂਭਣ ਲਈ ਗੁਰੂ ਅੰਗਦ ਜੀ ਨੇ ਵਿਸ਼ੇਸ਼ ਉਪਰਾਲਾ ਕੀਤਾ। ਭਾਈ ਗੁਰਦਾਸ ਦੀਆਂ ਵਾਰਾਂ ਵਿੱਚ ਛੇ ਪਾਤਸ਼ਾਹੀਆਂ ਤੱਕ ਸਿੱਕੇ ਬੰਦ ਗੁਰ ਇਤਿਹਾਸ ਮਿਲਦਾ ਹੈ। ਸ੍ਰੀ ਆਦਿ ਗ੍ਰੰਥ ਦੀ ਬਾਣੀ ਵਿੱਚ ਵੀ ਬਹੁਤ ਸਾਰੇ

ਇਤਿਹਾਸਕ ਹਵਾਲੇ ਮਿਲਦੇ ਹਨ। ਛੇਵੀਂ ਅਤੇ ਦਸਵੀਂ ਪਾਤਸ਼ਾਹੀ ਦੇ ਬ੍ਰਿਜ ਭਾਸ਼ਾ ਵਿੱਚ ਗੁਰ ਬਿਲਾਸ ਮਿਲਦੇ ਹਨ, ਜਿਹਨਾਂ ਦੇ ਲਿਖਾਰੀ ਕਵੀ ਭਗਤ ਸਿੰਘ, ਸੁੱਖਾ ਸਿੰਘ, ਕੋਇਰ ਸਿੰਘ, ਸੁਮੇਰ ਸਿੰਘ ਆਦਿ ਹਨ। ਦਸਵੇਂ ਸਤਿਗੁਰੂ ਜੀ ਦੇ ਹਜ਼ੂਰੀ ਕਵੀਆਂ ਵਿੱਚੋਂ ਕੰਕਣ ਅਤੇ ਸੈਨਾਪਤੀ ਦੀਆਂ ਰਚਨਾਵਾਂ ਆਪਣੀ ਪ੍ਰਮਾਣੀਕਤਾ ਲਈ ਪ੍ਰਸਿੱਧ ਹਨ। ਦਸਮ ਜੀ ਨੇ ਆਪਣੀ ਆਤਮ ਕਥਾ, ਬਚਿੱਤਰ ਨਾਟਕ ਵਿਚ ਦਰਜ ਕਰਕੇ ਆਪਣੇ ਮੁੱਢਲੇ ਜੀਵਨ ਬ੍ਰਿਤਾਂਤ ਅਤੇ ਆਪਣੇ ਜੀਵਨ ਦੇ ਆਸ਼ਿਆਂ ਨੂੰ ਮੋਹਰਬੰਦ ਕਰ ਦਿੱਤਾ ਹੈ।

ਸਾਖੀਆਂ, ਪ੍ਰਚੀਆਂ, ਸਤਿਗੁਰਾਂ ਦੇ ਹੁਕਮਨਾਮਿਆਂ, ਗੋਸ਼ਟਾਂ ਆਦਿ ਤੋਂ ਇਲਾਵਾ ਸਿੱਖਾਂ ਦੀ ਪਹਿਲੀ ਇਤਿਹਾਸਕ ਪੁਸਤਕ ਤਾਂ ਰਤਨ ਸਿੰਘ ਭੰਗੂ ਕ੍ਰਿਤ ਪ੍ਰਾਚੀਨ ਪੰਥ ਪ੍ਰਕਾਸ਼ ਹੀ ਹੈ, ਜਿਸਦੀ ਕਵਿਤਾ ਭਾਵੇਂ ਢਿੱਲੀ ਜਹੀ ਹੈ ਅਤੇ ਗੱਲ ਵੀ ਕਈ ਥਾਈਂ ਲੋੜੋਂ ਵਧ ਲਮਕਾਈ ਹੈ, ਪਰ ਜੇ ਕੈਪਟਨ ਮਰੇ ਨਿਜੀ ਦਿਲਚਸਪੀ ਲੈ ਕੇ ਇਹ ਗ੍ਰੰਥ ਲਿਖਣ ਲਈ ਸ਼ਹੀਦ ਮਤਾਬ ਸਿੰਘ ਮੀਰਾਂ ਕੋਟੀਏ ਦੇ ਪੋਤਰੇ ਰਤਨ ਸਿੰਘ ਨੂੰ ਨਾ ਪ੍ਰੇਰਦਾ ਤਾਂ ਗੁਰੂ ਕਾਲ ਤੋਂ ਮਿਸਲਾਂ ਤੱਕ ਦਾ ਇਤਿਹਾਸ ਆਪਣੇ ਘਰੋਗੀ ਸੂਤਰ ਤੋਂ ਨਹੀਂ ਸੀ ਮਿਲਣਾ। ਹੋਰ ਮੁਸਲਮਾਨ, ਅੰਗਰੇਜ਼ ਜਾਂ ਇੱਕਾ ਦੁੱਕਾ ਹਿੰਦੂ ਲਿਖਾਰੀਆਂ ਦੇ ਹਵਾਲੇ ਤਾਂ ਭਾਵੇ ਅਸੀਂ ਕਿੰਨੇ ਵੀ ਲੱਭ ਲੈਂਦੇ।ਸਿੱਖ ਇਤਿਹਾਸ ਦੇ ਮਹਿਲ ਦੀ ਉਸਾਰੀ ਵਿਚ ਮਮਟੀ ਵੱਤ ਚਮਕਣ ਵਾਲੇ ਗ੍ਰੰਥ ਭਾਵੇਂ ਭਾਈ ਸੰਤੋਖ ਸਿੰਘ ਦਾ ਸ੍ਰੀ ਗੁਰੂ ਪ੍ਰਤਾਪ ਸੂਰਜ ਅਤੇ ਗਿਆਨੀ ਗਿਆਨ ਸਿੰਘ ਦਾ ਪੰਥ ਪ੍ਰਕਾਸ਼ ਅਤੇ ਤਵਾਰੀਖ ਗੁਰੂ ਖਾਲਸਾ ਹੈ ਇਸ ਦੀਆਂ ਮਜ਼ਬੂਤ ਨੀਹਾਂ ਵਿਚ ਉਪਰੋਕਤ ਮਸਾਲਿਆਂ ਤੋਂ ਇਲਾਵਾ ਭੰਗੂ ਦਾ ਪ੍ਰਾਚੀਨ ਪੰਥ ਪ੍ਰਕਾਸ਼ ਹੀ ਹੈ ਕਿਉਂ ਜੁ ਉਹ ਜੰਗ ਜੁੱਧ ਲੜਨ ਵਾਲੇ ਸਿੰਘ ਸੂਰਮਿਆਂ ਦੇ ਤਕਰੀਬਨ ਸਮੇਂ ਵਿਚ ਹੀ ਹੋਇਆ ਹੈ।

ਸੋ ਆਪਣੇ ਰਵਾਇਤੀ ਸੋਮਿਆਂ ਤੋਂ ਟੁੱਟ ਕੇ ਕਿਸੇ ਵੀ ਦੇਸ਼, ਧਰਮ, ਜਾਤੀ, ਕੌਮ ਜਾਂ ਸੰਪਰਦਾਇ ਦਾ ਇਤਿਹਾਸ ਉਸ ਨਾਲ ਨਿਆਂ ਨਹੀਂ ਕਰ ਸਕਦਾ। ਕਿਤੇ ਇਹ ਰਵਾਇਤ ਵੱਡੇ ਵੱਡੇਰਿਆਂ ਤੋਂ ਤੁਰਦੀ ਸੀਨਾ ਬਸੀਨਾ ਸਾਡੇ ਤੱਕ ਅਪੜਦੀ ਹੈ ਅਤੇ ਕਿਤੇ ਇਤਿਹਾਸਕ ਸੂਝ ਅਤੇ ਦਿੱਬ ਦ੍ਰਿਸ਼ਟੀ

ਰੱਖਣ ਵਾਲੇ ਸਮਕਾਲੀ ਟਿੱਪਣੀਕਾਰ ਇਸ ਨੂੰ ਅੱਖਰਾਂ ਦਾ ਜਾਮਾ ਪੁਆ ਦਿੰਦੇ ਹਨ।

ਸਾਡਾ ਨਾਮਧਾਰੀ ਪੰਥ ਦਾ ਇਤਿਹਾਸ, ਰਵਾਇਤੀ ਸੋਮਿਆਂ ਦੀ ਗੈਰ ਹਾਜਰੀ ਵਿਚ, ਅਨਮੱਤੀਆਂ ਵੱਲੋਂ ਇਸ ਨਾਲ ਕੀਤੀ ਬਦਸਲੂਕੀ ਦਾ ਭੁਗਤ ਭੋਗੀ ਹੈ। ਇਹ ਤੇ ਨਹੀਂ ਕਿਹਾ ਜਾ ਸਕਦਾ ਕਿ ਸਾਡੇ ਆਪਣੇ ਇਤਿਹਾਸਕਾਰ ਨਹੀਂ ਸਨ। ਸਾਡਾ ਮੁੱਢਲਾ ਇਤਿਹਾਸਕਾਰ ''ਸਤਿਗੁਰੂ ਬਿਲਾਸ'' ਦਾ ਕਰਤਾ ਭਾਈ ਸੰਤੋਖ ਸਿੰਘ ਪਿੰਡ ਬਾਹੋਵਾਲ ਜ਼ਿਲਾ ਗੁਰਦਾਸਪੁਰ ਦਾ ਹੈ। ਪਰ ਇਹ ਪੁਸਤਕ ਅਜੇ ਤੱਕ ਹੱਥ ਲਿਖਤ ਹੀ ਸੀ ਅਤੇ ਇਕ ਦੋ ਹੀ ਹਸਤ ਲਿਖਤ ਪ੍ਰਤੀਆਂ ਹੋਣ ਕਾਰਨ ਜਨਸਾਧਾਰਨ ਨੂੰ ਉਪਲਬਧ ਨਹੀਂ ਸੀ। ਹੁਣ ਪਤਾ ਲੱਗਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਇਹ ਛੇਤੀ ਹੀ ਪਾਠਕਾਂ ਨੂੰ ਮਿਲ ਜਾਏਗੀ। ਭਾਈ ਧਿਆਨ ਸਿੰਘ ਕਾਦਰਬਾਦੀ ਨੇ ਬ੍ਰਿਜ ਭਾਸ਼ਾ ਦੀ ਉਤਮ ਕਵਿਤਾ ਵਿਚ ਆਪਣਾ ''ਸਤਿਗੁਰੂ ਬਿਲਾਸ'' ਲਿਖਿਆ ਜੋ ਕਈ ਵਾਕਿਅਤ ਆਪਣੀ ਹਿਕ ਵਿਚ ਸਮੋਈ ਬੈਠਾ ਹੈ।ਇਸਨੂੰ ਨਾਮਧਾਰੀ ਦਰਬਾਰ ਨੇ ਦੋ ਤਿੰਨ ਵੇਰ ਛਪਵਾ ਦਿੱਤਾ ਹੈ। ਗਿਆਨੀ ਕਾਲਾ ਸਿੰਘ ਨੰਗਲਾਂ ਵਾਲਿਆਂ ਦੇ ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼'' ਅਤੇ ''ਸ਼ਹੀਦ ਬਿਲਾਸ'' ਆਦਿ ਪੁਸਤਕ ਵੀ ਇਸ ਸਦੀ ਦੇ ਪਹਿਲੇ ਦੂਜੇ ਦਹਾਕਿਆਂ ਵਿਚ ਲਿਖੇ ਗਏ ਸਨ ਪਰ ਹੁਣ ਨਹੀਂ ਮਿਲਦੇ।

ਕਿਉਂਕਿ ਨਾਮਧਾਰੀ ਪੰਥ ਦੇ ਰੂਪ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਸੰਤ ਖਾਲਸੇ ਨੂੰ ਜਨਮ ਦਿਤਾ ਸੀ ਉਹ ਆਪਣੇ ਮੁੱਢ ਤੋਂ ਹੀ ਜਿੱਥੇ ਸਿੱਖੀ ਦੇ ਗੁਆਚੇ ਆਦ੍ਰਸ਼ ਪ੍ਰਤੀ ਉਚ ਨੈਤਿਕ ਕਦਰਾਂ ਕੀਮਤਾਂ ਪ੍ਰਤੀ ਅਤੇ ਆਪਣੇ ਦੇਸ਼ ਆਪਣੇ ਲੋਕਾਂ ਨਾਲ ਮੁਹੱਬਤ ਦੀ ਹੱਦ ਤਕ ਵਚਨਬੱਧ ਸੀ, ਉਥੇ ਹੀ ਉਹ ਵਿਦੇਸ਼ੀ ਹਕੂਮਤ ਦਾ ਜਨਮ ਜਾਤ ਸ਼ੱਤਰੂ ਸੀ। ਅੱਠ ਕੁ ਵਰ੍ਹੇ ਪਹਿਲਾਂ ਹੀ ਧੋਖੇ, ਮੱਕਾਰੀ, ਛਲ ਕਪਟ ਅਤੇ ਹੇਰਾ ਫੇਰੀ ਨਾਲ ਸੂਰਬੀਰ ਪੰਜਾਬੀਆਂ ਦਾ ਖੋਹਿਆ ਰਾਜ ਭਾਗ ਫਿਰੰਗੀ ਹਾਕਮਾਂ ਨੂੰ, ਕੂਕੇ ਸਿੰਘਾਂ ਦੀ ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਆਈ ਹੇਠ ਨਿਤ ਵਧਦੀ

ਫੁੱਲਦੀ ਜਥੇਬੰਦੀ ਵੇਖਕੇ, ਆਪਣੇ ਹੱਥੋਂ ਖੁੱਸਦਾ ਜਾਪਦਾ ਸੀ, ਜਿਸ ਕਾਰਨ ਅਕਾਲ ਦੇ ਇਸ ਪੰਥ ਉਤੇ ਇਹਦੇ ਜਨਮ ਤੋਂ ਹੀ ਸਖਤੀਆਂ ਅਤੇ ਬਿਪਤਾਵਾਂ ਦੇ ਪਹਾੜ ਟੁੱਟ ਪਏ। ਨਜ਼ਰਬੰਦੀਆਂ ਪੇਸ਼ੀਆਂ ਆਏ ਦਿਨ ਦਾ ਕੰਮ ਹੋ ਗਈਆਂ। ਗਊ ਗਰੀਬ ਦੀ ਪ੍ਰਿਤਪਾਲਤਾ ਕੂਕੇ ਸਿੰਘਾਂ ਦਾ ਜੀਵਨ ਆਦਰਸ਼ ਬਣ ਗਿਆ। ਜਿਸ ਲਈ ਭਾਰੀਆਂ ਕੁਰਬਾਨੀਆਂ ਦਿਤੀਆਂ ਗਈਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਸੂਬਿਆਂ ਸਮੇਤ ਜਲਾਵਤਨ ਹੋਣਾ ਪਿਆ। ਭੈਣੀ ਸਾਹਿਬ ਨੂੰ ਜੇਲ੍ਹ ਖਾਨਾ ਬਣਾ ਦਿਤਾ ਗਿਆ, ਜਿੱਥੇ ਸਿਰਫ ਪੰਜ ਕੂਕੇ ਸਿੰਘ ਹੀ ਅਠੀਂ ਪਹਿਰੀਂ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਸੱਕਦੇ ਸਨ। ਇਸ ਬੰਦੀ ਗ੍ਰਹਿ ਵਿਖੇ ਹੀ 1890 ਈ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫਿਰ 1920 ਈ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਵਤਰੇ ਸਨ।

ਅਜਿਹੀਆਂ ਹਾਲਤਾਂ ਵਿਚ, ਜਦੋਂ ਰਾਜ ਵਾਸਤੇ ਹਰ ਕੂਕਾ ਬਾਗੀ ਸੀ, ਅਕਾਲ ਤਖਤ ਅਤੇ ਹੋਰ ਪ੍ਰਮੁੱਖ ਸਿੱਖ ਤਖਤਾਂ ਅਤੇ ਗੁਰਦੁਆਰਿਆਂ ਤੋਂ ਸਰਕਾਰ ਬ੍ਰਤਾਨੀਆਂ ਪ੍ਰਤੀ ਆਪਣੀ ਵਫਾਦਾਰੀ ਦਾ ਹਰ ਸਾਹ ਨਾਲ ਦਮ ਭਰਨ ਵਾਲੇ ਪੁਜਾਰੀ, ਗ੍ਰੰਥੀ, ਰਾਜੇ ਰਜਵਾੜੇ ਅਤੇ ਹੋਰ ਜਗੀਰਦਾਰ ਕੂਕਿਆਂ ਨੂੰ ਕੁਚਲਣ ਵਾਸਤੇ ਫਤਵੇ ਜਾਰੀ ਕਰਦੇ ਰਹਿੰਦੇ ਸਨ। ਕੋਈ ਬੇਗਾਨਾ, ਨਾਮਧਾਰੀਆਂ ਦਾ ਸੱਚਾ ਅਤੇ ਸੁੱਚਾ ਇਤਿਹਾਸ ਪੇਸ਼ ਕਰਨ ਦਾ ਹੀਆ ਕਰ ਹੀ ਕਿਵੇਂ ਸਕਦਾ ਸੀ ?

ਜਿੱਥੇ ਸਿਆਸੀ ਤੌਰ ਤੇ ਅੰਗਰੇਜ਼ ਸਰਕਾਰ ਅਤੇ ਸਾਰੀਆਂ ਦੇਸੀ ਰਿਆਸਤਾਂ ਕੂਕਿਆਂ ਦੀ ਰੀੜ ਤੋੜਨ ਲਈ ਸਰਗਰਮ ਸਨ, ਉਥੇ ਧਾਰਮਿਕ ਖੇਤਰ ਵਿਚ ਸਿੰਘ ਸਭਾ ਲਹਿਰ ਅਤੇ ਚੀਫ ਖਾਲਸਾ ਦੀਵਾਨ ਆਪਣਾ ਸਾਰਾ ਜ਼ੋਰ ਇਸ ਗੱਲ ਤੇ ਲਾ ਰਹੀਆਂ ਸਨ ਕਿ ਕੂਕੇ ਸਿੱਖ ਨਹੀਂ ਹਨ। ਭੋਲੇ ਭਾਲੇ ਸਿਖਾਂ ਵਿਚ ਊਲ ਜਲੂਲ ਕਥਾ ਕਹਾਣੀਆਂ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਸਖਸ਼ੀਅਤ ਬਾਰੇ ਘੜ ਕੇ ਪ੍ਰਚਾਰੀਆਂ ਜਾ ਰਹੀਆਂ ਸਨ। ਇਕ ਅਜਿਹੀ ਹੀ ਕੂੜ ਘਾੜਤ ਸੀ ਕਿ ਸਤਿਗੁਰੂ ਜੀ ਮੁਸਲਮਾਨ ਫਕੀਰਾਂ ਵਾਂਗ ਕੋਈ ਕਲਾਮ ਜਦੋਂ ਆਪਣੇ ਚੇਲਿਆਂ ਨੂੰ ਦੱਸਦੇ ਹਨ ਤਾਂ ਉਹਨਾਂ ਨੂੰ ਸੂਤਰ

ਪੈ ਜਾਂਦਾ ਹੈ। ਗਿਆਨੀ ਗਿਆਨ ਸਿੰਘ ਜੀ ਨੂੰ ਆਪਣੇ ਜ਼ਾਤੀ ਤਜਰਬੇ ਦੇ ਆਧਾਰ ਤੇ, ਇਸ ਦਾ ਖੰਡਨ ਕਰਨ ਲਈ ਮਜਬੂਰ ਹੋਣਾ ਪਿਆ ਸੀ :

" ਕੋਊ ਜੋ ਕਹਿਤ ਥੇ ਕਲਾਮ ਦੇਤ ਮੁਸਲਮਾਨੀ
ਸੋਊ ਸਭ ਕੂੜ ਹਮ ਪੇਖਿਓ ਅਜ਼ਮਾਇ ਕੈ।"

ਪ੍ਰੋ. ਗੰਡਾ ਸਿੰਘ ਹੋਰਾਂ ਆਪਣੀਆਂ ਲਿਖਤਾਂ ਵਿਚ ਸਾਰਾ ਜੋਰ, ਅੰਗਰੇਜ਼ ਨੂੰ ਕੱਢ ਕੇ ਆਪਣੀ ਸਰਕਾਰ ਸਥਾਪਿਤ ਕਰਨ ਦੇ ਨਾਮਧਾਰੀਆਂ ਦੇ ਸਿਆਸੀ ਨਜ਼ਰੀਏ ਨੂੰ ਧੁੰਦਲਾ ਕਰਨ ਤੇ ਹੀ ਲਾ ਦਿਤਾ। ਭਾਵੇਂ ਇਹਨਾਂ ਸਾਰੀਆਂ ਬੇਤੁਕੀਆਂ ਦਲੀਲਾਂ ਦਾ ਤਰਕਬੁੱਧੀ ਨਾਲ ਖੰਡਨ ਅਮਰ ਭਾਰਤੀ ਜੀ ਨੇ ਆਪਣੀ ਪੁਸਤਕ "ਸਿੱਖ ਇਤਿਹਾਸ ਤੇ ਕੂਕੇ" ਵਿਚ ਬਖੂਬੀ ਕਰ ਦਿਤਾ ਸੀ। ਹੁਣ ਜਿਵੇਂ ਜਿਵੇਂ ਵਿਰੋਧੀਆਂ ਦੀ ਉਡਾਈ ਧੂੜ ਹੇਠਾਂ ਬਹਿ ਰਹੀ ਹੈ, ਨਾਮਧਾਰੀ ਇਤਿਹਾਸ ਦੇ ਪਰੰਪਰਾਗਤ ਸੋਮਿਆਂ ਤੋਂ, (ਜਿਹਨਾਂ ਵਿਚ ਉਪਰਲੇ ਨਾਵਾਂ ਤੋਂ ਇਲਾਵਾ ਮਹਾਰਰਜ ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ ਤੇ ਸੰਤ ਤਰਨ ਸਿੰਘ ਵਹਿਮੀ ਆਦਿ ਦੀਆਂ ਖੋਜ ਭਰਪੂਰ ਲਿਖਤਾਂ ਸ਼ਾਮਿਲ ਹਨ) ਜਾਣਕਾਰੀ ਹਾਸਿਲ ਕਰਕੇ, ਬਾਕੀ ਲਿਖਾਰੀ ਵੀ ਨਾਮਧਾਰੀ ਇਤਿਹਾਸ ਨੂੰ ਇਸਦੇ ਸਹੀ ਚੌਖਟੇ ਵਿਚ ਪੇਸ਼ ਕਰਕੇ ਜੱਸ ਖੱਟ ਰਹੇ ਹਨ।

ਉਪਰੋਕਤ ਚਰਚਾ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਤਿਹਾਸ ਲੇਖਨ ਜਹੇ ਬਿਖੜੇ ਕਾਰਜ ਲਈ ਪਰੰਪਰਾਗਤ ਸੋਮਿਆਂ ਦੀ ਕਿੰਨੀ ਅਹਿਮੀਅਤ ਹੁੰਦੀ ਹੈ। ਸੰਤ ਤਰਨ ਸਿੰਘ ਜੀ ਵਹਿਮੀ ਰਚਿਤ ਛੇ ਜਿਲਦਾਂ ਵਿਚ ਛਪਿਆ ਗ੍ਰੰਥ "ਜੱਸ ਜੀਵਨ" ਇਸੇ ਕੋਟੀ ਵਿਚ ਆਉਣ ਸਦਕਾ, ਨਾਮਧਾਰੀ ਇਤਿਹਾਸਕਾਰੀ ਵਿਚ ਆਪਣਾ ਇਕ ਵਿਸ਼ੇਸ਼ ਸਥਾਨ ਸੁਰੱਖਿਅਤ ਕਰ ਗਿਆ ਹੈ।

ਸੰਤ ਤਰਨ ਸਿੰਘ ਵਹਿਮੀ (1902-78 ਈ.) ਗੁਜਰਾਂਵਾਲਾ ਜ਼ਿਲਾ ਜੋ ਹੁਣ ਪਾਕਿਸਤਾਨ ਵਿਚ ਹੈ, ਦੇ ਪਿੰਡ ਹਿੰਦੂ ਚੱਕ ਦੇ ਗੁਰਾਇਆ ਜੱਟ ਖਾਨਦਾਨ ਨਾਲ ਸਬੰਧਿਤ ਸਨ। ਉਹਨਾਂ ਦਾ ਜਿਲ੍ਹਾ ਗੁਜਰਾਂਵਾਲਾ ਮੁੱਢ ਤੋਂ

ਹੀ ਨਾਮਧਾਰੀ ਸਰਗਰਮੀਆਂ ਦਾ ਵੱਡਾ ਕੇਂਦਰ ਰਿਹਾ ਸੀ। ਇੱਥੇ 85 ਪਿੰਡਾਂ ਵਿਚ ਨਾਮਧਾਰੀ ਵੱਸਦੇ ਸਨ। ਇਸ ਤੋਂ ਜ਼ਿਆਦਾ ਨਾਮਧਾਰੀਆਂ ਦੇ ਪਿੰਡਾਂ ਦੀ ਗਿਣਤੀ ਸਾਰੇ ਪੰਜਾਬ ਵਿਚ ਸਿਰਫ ਤਿੰਨ ਹੀ ਜਿਲਿਆਂ ਵਿਚ ਸੀ, ਸਿਆਲਕੋਟ 125, ਲੁਧਿਆਣਾ 122 ਅਤੇ ਫੀਰੋਜ਼ਪੁਰ ਵਿਚ 88 ਪਿੰਡ ਸਨ। ਸਰਕਾਰ ਵੱਲੋਂ ਧਿਆਨ ਗੋਚਰੇ ਕੂਕਿਆਂ ਦੀ ਜੋ ਲਿਸਟ 1881 ਈਸਵੀ ਵਿਚ ਪੰਜਾਬ ਸਰਕਾਰ ਦੇ ਪੁਲੀਸ ਮਹਿਕਮੇ ਨੇ ਬਣਾਈ ਸੀ ਉਸ ਵਿਚ ਵਹਿਮੀ ਜੀ ਦੇ ਪੜਦਾਦੇ ਅਤਰ ਸਿੰਘ ਲੰਬੜਦਾਰ, ਦਾਦੇ ਦਿਆਲ ਸਿੰਘ ਦਾ ਨਾਮ ਦਰਜ ਸੀ। ਪਿਤਾ ਸੰਤ ਸਿੰਘ ਸਾਧੂ ਸੁਭਾਉ ਸੀ। ਹਿੰਦੂ ਚੱਕ ਦੇ ਅਤਰ ਸਿੰਘ ਦਾ ਇਹ ਘਰ ਕੂਕਿਆਂ ਦੀਆਂ ਸਿਆਸੀ ਸਮਾਜਿਕ ਅਤੇ ਧਾਰਮਿਕ ਸਰਗਰਮੀਆਂ ਲਈ ਉਸ ਤਰ੍ਹਾਂ ਹੀ ਪ੍ਰਸਿੱਧ ਸੀ ਜਿਵੇਂ ਅੰਮ੍ਰਿਤਸਰ ਜ਼ਿਲੇ ਵਿਚ ਸਿਰਹਾਲੀ ਪਿੰਡ ਦੇ ਸ਼ਾਮ ਸਿੰਘ ਕੂਕੇ ਦਾ ਘਰ ਸੀ। ਸਰਕਾਰੀ ਦਸਤਾਵੇਜਾਂ ਵਿਚ ਅਨੇਕ ਥਾਵਾਂ ਤੇ ਇਹ ਜ਼ਿਕਰ ਆਉਂਦਾ ਹੈ ਕਿ ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ ਜਹੇ ਸਤਿਗੁਰੂ ਜੀ ਦੇ ਏਲਚੀ ਜਿਨ੍ਹਾਂ ਦੀ ਮਾਰਫਤ ਰੂਸ ਨਾਲ ਕੂਕਿਆਂ ਦੇ ਖਤ ਪੱਤਰ ਆਉਂਦੇ ਜਾਂਦੇ ਸਨ, ਉਹ ਆਪਣੀਆਂ ਕਾਰਵਾਈਆਂ ਲਈ ਅਕਸਰ ਹਿੰਦੂ ਚੱਕ ਆਇਆ ਕਰਦੇ ਸਨ।

ਤਰਨ ਸਿੰਘ ਨੂੰ ਜਦੋਂ ਪਿਤਾ ਨੇ ਪਿੰਡ ਬੁਤਾਲਾ ਸ਼ਰਮ ਸਿੰਘ ਸਕੂਲ ਵਿਚ ਪੜ੍ਹਨ ਪਾਇਆ ਤਾਂ ਦਾਦੇ ਦਿਆਲ ਸਿੰਘ ਨੇ ਉਲਾਂਭੇ ਦੇ ਸੁਰ ਵਿਚ ਕਿਹਾ, "ਭਾਈ ਤੂੰ ਹੁਣ ਕੁਝ ਬਨਣ ਲਈ ਸਰਕਾਰੀ ਸਕੂਲੇ ਪਿਤਾ ਨੇ ਪਾਇਆ ਹੈ। ਮੇਰੇ ਸਤਿਗੁਰੂ ਜੀ ਦੀ ਮੱਤ ਉਲੰਘਣ ਨਾ ਸੀ ਕਰਨੀ।" ਇੱਥੋਂ ਪਤਾ ਲੱਗਦਾ ਹੈ ਕਿ ਸਕੂਲਾਂ ਸਮੇਤ ਵਿਦੇਸ਼ੀ ਸਰਕਾਰ ਦੀਆਂ ਹੋਰ ਸੰਸਥਾਵਾਂ ਦਾ ਕੂਕਿਆਂ ਵੱਲੋਂ ਬਾਈਕਾਟ ਕਿੰਨਾ ਤਕੜਾ ਸੀ

ਵਹਿਮੀ ਜੀ ਦੇ ਪ੍ਰੇਰਣਾਂ ਸਰੋਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਨ ਅਤੇ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੇ ਵਹਿਮੀ ਜੀ ਨੂੰ ਲਿਖਣ ਵਿਚ ਕਾਫੀ ਪ੍ਰੇਰਿਤ ਕੀਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਆਪ ਦੇ ਇਸ਼ਟ ਅਤੇ ਆਰਾਧਯ ਦੇਵ ਸਨ ਹੀ। ਉਹਨਾਂ ਦਾ ਥਾਪੜਾ ਲੈ ਕੇ 1926 ਈ: ਦੇ ਕਰੀਬ ਆਪ ਨੇ ਸਮਕਾਲੀ ਇਤਿਹਾਸ ਲਿਖਣ ਦਾ ਬੀੜਾ ਚੁੱਕਿਆ।

ਸਾਧਾਂ ਸੰਤਾਂ ਹਰ ਮਤਾਂ ਦਿਆ ਨਾਲ ਸੰਗਤ ਕਰਦੇ ਸਨ। ਪੰਜਾਬੀ ਦੇ ਕਿੱਸਿਆਂ ਤੋਂ ਕਵਿਤਾ ਲਿਖਣ ਵੱਲ ਪ੍ਰੇਰਿਤ ਹੋਏ। "ਸਤਿਜੁੱਗ" ਨਾਮਧਾਰੀ ਪੰਥ ਦਾ ਹਫਤਾਵਾਰੀ ਅਖਬਾਰ ਇਸ ਤੋਂ ਕੁਝ ਵਰ੍ਹੇ ਪਹਿਲਾਂ ਪੰਥਕ ਪ੍ਰਚਾਰ ਲਈ ਲਹੌਰ ਤੋਂ ਛਪਣਾ ਸ਼ੁਰੂ ਹੋ ਚੁੱਕਾ ਸੀ। ਇਸ ਅਖਬਾਰ ਦੀ ਵਹਿਮੀ ਜੀ ਵਰਗੇ ਪੰਥਕ ਕਵੀ ਅਤੇ ਲੇਖਕ ਪੈਦਾ ਕਰਨ ਵਿਚ ਜੋ ਅਹਿਮ ਭੂਮਿਕਾ ਸੀ ਉਸਨੂੰ ਅੱਖੋਂ ਪ੍ਰੋਖੇ ਨਹੀਂ ਕੀਤਾ ਜਾ ਸਕਦਾ। ਸਤਿਯੁਗ ਵਿਚ ਗੁਰੂ ਜੱਸ ਨਾਲ ਗੁੱਧੀਆਂ ਵਹਿਮੀ ਜੀ ਦੀਆਂ ਕਾਵਿ ਵਾਰਤਕ ਰਚਨਾਵਾਂ ਪੂਰੀ ਅੱਧੀ ਸਦੀ ਛਪਦੀਆਂ ਰਹੀਆਂ ਹਨ।

ਭਾਈ ਸੰਤੋਖ ਸਿੰਘ ਜੀ ਦਾ ਸਤਿਗੁਰੂ ਬਿਲਾਸ ਸ੍ਰੀ ਸਤਿਗੁਰੂ ਰਾਮ ਜੀ, ਸ੍ਰੀ ਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਪਨ ਦੀਆਂ ਘਟਨਾਵਾਂ ਨੂੰ ਆਪਣੇ ਕਲੇਵਰ ਵਿਚ ਲੈਂਦਾ ਹੈ। ਵਹਿਮੀ ਜੀ ਆਪਣੀ ਲਿਖਤ ਉਥੋਂ ਸ਼ੁਰੂ ਕਰਦੇ ਹਨ ਜਿਥੋਂ ਸੰਤੋਖ ਸਿੰਘ ਬਾਹੋਵਾਲ ਦੀ ਸਮਾਪਤ ਹੁੰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਦੇ ਪਹਿਲੇ ਵੀਹ ਕੁ ਵਰਿਆਂ ਤੇ ਸਮੇਂ ਬਾਰੇ ਉਹ ਮਾਤਾ ਜਿਊਣ ਕੌਰ ਜੀ ਮਾਤਾ ਫਤੇਹ ਕੌਰ ਜੀ ਭਾਈ ਵਜੀਰ ਸਿੰਘ ਜਥੇਦਾਰ ਗੁਰਮੁਖ ਸਿੰਘ ਝੱਬਰ, ਪੰਡਿਤ ਬਸੰਤ ਸਿੰਘ, ਲਾਲ ਸਿੰਘ ਡਰਾਇਵਰ ਆਦਿ ਤੋਂ ਸੁਣ ਕੇ ਲਿਖਦੇ ਰਹੇ। ਸਤਿਯੁਗ ਅਖਬਾਰ ਦੀਆਂ ਫਾਇਲਾਂ ਵਿਚੋਂ ਵੀ ਮਿਲਦੀ ਸਮੱਗਰੀ ਦਾ ਭਰਪੂਰ ਉਪਯੋਗ ਕੀਤਾ, ਅੱਸੂ ਦੇ ਜਪੁ ਪ੍ਰਯੋਗ ਤੇ ਉਹ ਹਰ ਵਰ੍ਹੇ ਸ੍ਰੀ ਭੈਣੀ ਸਾਹਿਬ ਪੁੱਜਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਹੋਣ ਵਾਲੇ ਵੱਡੇ ਮੇਲੇ ਅਤੇ ਹੋਲੇ ਸਮੇਤ ਸਾਰੀਆਂ ਹੀ ਮਹੱਤਵਪੂਰਨ ਕਾਨਫਰੰਸਾਂ ਦੇ ਉਹਨਾਂ ਕਦੀ ਖੁੰਝਾਏ ਨਹੀਂ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਉਹ ਮੁੱਢਲੇ ਸਾਲਾਂ ਵਿਚ ਵਿਦਿਅਕ ਸੰਮੇਲਨਾਂ ਵਿਚ ਵੀ ਆਇਆ ਕਰਦੇ ਸਨ ਅਤੇ ਮੈਨੂੰ ਉਹਨਾ ਦੱਸਿਆ ਸੀ ਕਿ ਮੈਂ ਹੁਣ ਵਾਲੇ ਸਤਿਗੁਰੂ ਜੀ ਦੇ ਵੇਲੇ ਬਾਰੇ ਵੀ ਨਾਲੋਂ ਨਾਲ ਲਿਖ ਰਿਹਾ ਹਾਂ। ਉਹਨਾਂ ਦੀ ਕਾਪੀ ਉਹਨਾਂ ਦੇ ਝੋਲੇ ਵਿਚ ਹੁੰਦੀ ਸੀ। ਕਲਮ ਉਹਨਾਂ ਦੀ ਸਦਾ ਚਲਦੀ ਰਹਿੰਦੀ ਸੀ ਭਾਵੇਂ ਮੇਲੇ ਵਿਚ ਆਏ ਹੋਣ ਤੇ ਭਾਂਵੇ ਪਾਕਿਸਤਾਨੋਂ ਬਾਦ ਆਪਣੇ

ਪਿੰਡ ਬੁੱਢੀ ਮਾੜੀ (ਜਿਸ ਦਾ ਨਾਂ ਸ੍ਰੀ ਰਾਮਪੁਰ ਰੱਖਣ ਦੀ ਉਹਨਾਂ ਦੀ ਬੜੀ ਕੋਸ਼ਿਸ ਸੀ) ਦੇ ਕਿਸੇ ਰੁੱਖ ਹੇਠ ਬੈਠੇ ਹੋਣ।

ਉਹਨਾ ਨੇ 1963 ਬਿਕ੍ਰਮੀ ਤੋਂ ਸ਼ੁਰੂ ਕਰਕੇ ਉਸ ਵਰ੍ਹੇ ਦੀਆਂ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਪੰਥ ਨਾਲ ਸੰਬੰਧਿਤ ਘਟਨਾਵਾਂ ਨੂੰ ਵਰ੍ਹੇ ਵਾਰ ਹੀ ਲਿਖਿਆ ਹੈ। ਛਿਆਂ ਜਿਲਦਾਂ ਦੀ ਕਾਲ ਵੰਡ ਇਸ ਤਰ੍ਹਾਂ ਹੈ :

ਭਾਗ ਪਹਿਲਾ : 1963 ਬਿਕ੍ਰਮੀ ਤੋਂ 1977 ਤੱਕ ਹੈ।

ਇਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਨਮ,ਬਚਪਨ ਅਤੇ ਗੁਰੂ ਹਰੀ ਸਿੰਘ ਜੀ ਦੇ ਅੰਤਿਮ ਸਮੇਂ ਦੇ ਵੇਰਵੇ ਬਾਹੋਵਾਲੀਆਂ ਦੇ ਗ੍ਰੰਥ ਵਿਚੋਂ ਵੀ ਉਦ੍ਰਿਤ ਕੀਤੇ ਹਨ। ਗੁਰੂ ਹਰੀ ਸਿੰਘ ਜੀ ਦੇ ਨਿਕਟੀ ਸਿੱਖਾਂ ਦੇ ਪ੍ਰਸੰਗ ਵੀ ਦਰਜ ਹਨ। ਸੰਤਾ ਸਿੰਘ ਘੁੱਕੇ ਵਾਲੀਏ ਦੀ ਸਿੰਘਣੀ ਪ੍ਰਤਾਪ ਸਿੰਘ ਹਰਚੰਦੀਏ ਨਾਲ ਚਲੀ ਗਈ। ਗੁਰੂ ਹਰੀ ਸਿੰਘ ਜੀ ਨੇ ਕਿਹਾ ਕਿ ਇਹ ਹਰਚੰਦੀਆ ਚੰਮ ਦੇਂਦਾ ਰਿਹਾ ਏ ਤੇ ਚੰਮ ਈ ਲੈ ਗਿਆ ਏ। ਭਾਵ ਉਹ ਗੁਰੂ ਘਰ ਘੋੜੇ ਘੋੜੀਆਂ ਬਾਰ ਵੱਲੋਂ ਲਿਆ ਕੇ ਮੱਥਾ ਟੇਕਦਾ ਸੀ। ਸੰਤਾ ਸਿੰਘ ਸ਼ਾਂਤ ਰਸ ਰਿਹਾ, ਗੁਰੂ ਹਰੀ ਸਿੰਘ ਜੀ ਨੇ ਉਹਦਾ ਨਾਂ ਜਿਗਰਾ ਸਿੰਘ ਰੱਖ ਦਿੱਤਾ। ਜਿਗਰਾ ਵੀ ਏਨਾ ਕਿ ਜਦੋਂ ਗੁਰੂ ਕੀ ਉਗਰਾਹੀ ਤੇ ਹਰਚੰਦੀ ਜਾਂਦਾ ਤੇ ਉਹ ਜੋੜਾ ਇਹਨਾਂ ਤੋਂ ਅੱਖ ਚਰਾਉਂਦਾ ਤਾਂ ਕਹਿੰਦੇ ¨ ਜਿਸ ਗੱਲ ਦੀ ਗੁਰੂ ਜੀ ਪ੍ਰਵਾਨਗੀ ਦੇ ਦੇਣ ਫੇਰ ਮਿਹਣਾਂ ਤੇ ਲਾਜ਼ਮੀ ਕੇ ਹੀ।¨

ਇਸੇ ਵਿਚ ਨਹਿਰ ਦੇ ਡੇਰੇ ਦੇ ਆਬਾਦ ਹੋਣ ਦਾ 1962 ਬਿਕ੍ਰਮੀ ਦੇ ਮਾਨਾਂ ਵਾਲੇ ਹੋਲੇ ਤੇ ਗੁਰੂ ਹਰੀ ਸਿੰਘ ਜੀ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਜਣ ਦਾ ਅਤੇ 1963 ਬਿਕ੍ਰਮੀ ਵਿਚ ਨੁਸ਼ੈਹਰੇ ਜਿਲਾ ਗੁਜਰਾਤ ਵਿਚ ਗੁਰੂ ਰੂਪ ਵਿਚ ਆਪ ਦੇ ਪਹਿਲੇ ਹੋਲੇ ਤੇ ਦਰਸ਼ਨ ਦੇਣ ਦਾ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਭਗਤ ਸਿੰਘ ਦਾਤੇਵਾਲੀਏ ਆਦਿ ਪ੍ਰਚਾਰਕਾਂ ਦਾ, ਪੱਧਰੀ ਵਾਲੀ ਮਾਈ ਸਾਹਿਬੋ ਵਲੋਂ ਸਤਿਗੁਰੂ ਜੀ ਨੂੰ ਹੱਥੀਂ ਕੱਤਿਆ ਖਦਰ ਦਾ ਰੇਜਾ ਭੇਟ ਕਰਨ ਦਾ, ਭਾਈ ਵਜੀਰ ਸਿੰਘ ਦੇ ਆਉਣ

ਦਾ, ਫਿਲੋਕੀ 1964 ਦੇ ਹੋਲੇ ਦਾ, ਸਿੱਖ ਅਨੰਦ ਮਰਿਆਦਾ ਬਾਰੇ ਐਕਟ ਸਰਕਾਰ ਤੋਂ ਮਨਜ਼ੂਰ ਕਰਵਾਉਣ ਦਾ, ਸਤਿਗੁਰੂ ਜੀ ਵਲੋਂ ਪਟਿਆਲੇ ਸ਼ਾਹੀ ਪੱਗ ਦੀ ਥਾਵੇਂ ਦਸਤਾਰਾਂ ਸਿੱਧਾ ਕਰਨ ਦਾ, ਪਹਿਲੇ ਅਨੰਦਪੁਰ ਦੇ ਹੋਲੇ ਦਾ, ਸਤਿਗੁਰੂ ਜੀ ਦੇ ਅਨੰਦ ਦਾ, ਸੰਤ ਜਿਊਣ ਸਿੰਘ ਸਿਰਹਾਲੀ ਦੀ ਮਸਤ ਬਿਰਤੀ ਦਾ, ਫਤੇਹ ਸਿੰਘ ਵਲਟੋਹੀਆ ਜਹੇ ਵਿਸ਼ਵ ਵਿਜੇਤਾ ਪਹਿਲਵਾਨ ਦਾ ਗੁਰੂ ਕਾ ਬਚਨ ਮੰਨ ਸਿੰਘਣੀ ਨੂੰ ਮੋਢਿਆਂ ਤੇ ਚੁਕੀ ਫਿਰਨ ਦਾ, ਨੀਲਿਆਂ ਵਾਲੀ ਦੇ ਜੈਲਦਾਰ ਗੁਰਮੁਖ ਸਿੰਘ ਦਾ ਮਾਨ ਤੋੜਨ ਦਾ, ਸਤਿਗੁਰੂ ਜੀ ਵਲੋਂ ਰੇਸਾਂ ਵਿਚ ਘੋੜੇ ਭੇਜਣ ਦਾ, ਸੰਤ ਪੂੰਗਾ ਵਾਲੇ, ਸੰਤ ਆਲਾ ਸਿੰਘ ਜੀ, ਸੰਤ ਭਾਨ ਸਿੰਘ ਕੁੱਜਰ, ਸੰਤ ਫਤੇਹ ਸਿੰਘ ਜੀ ਮਾਛੀਕੇ, ਸੰਤ ਚਵਿੰਡੇ ਵਾਲਿਆਂ ਦਾ, ਬਾਬਾ ਜੈਮਲ ਸਿੰਘ ਝੱਬਰ, ਮਹੰਤ ਦਲ ਸਿੰਘ, ਬੀਬੀ ਨੰਦਾਂ ਨਮਿਤ ਭੋਗ ਦਾ, ਰਾਵੀਉਂ ਪਾਰ ਅਨੇਕ ਨੱਗਰਾਂ ਦੇ ਸਿੱਖਾਂ ਦੇ ਨਾਮ ਠਾਮ ਆਦਿ ਦਰਜ ਹਨ।

ਇਸ ਭਾਗ ਦੇ ਸਫਾ 164 ਤੇ, ਜਦੋਂ ਕਿਤੇ ਵਹਿਮੀ ਜੀ ਤੇ ਆਲਸ ਦਾ ਪਹਿਰਾ ਆਇਆ, ਉਸਦੀ ਨਵਿਰਤੀ ਲਈ ਗੁਰੂ ਚਰਨਾਂ ਵਿਚ ਅਰਦਾਸ ਇਕ ਸਵੱਈਏ ਦੇ ਰੂਪ ਵਿਚ ਦਰਜ ਹੈ :

"ਹੇ ਗੁਰ ਦੀਨ ਦਿਆਲ ਕ੍ਰਿਪਾ ਨਿਧਿ,
ਸਿਧਿ ਸਭੀ ਸਦ ਹੀ ਘਰ ਤੋਰੇ।
ਜਬ ਚਾਹੇ ਹੈ ਤੋਅ ਜੱਸ ਲਿਖਨ ਕੀ,
ਤਬ ਕਾਹੇ ਬਸੇ ਮਨ ਆਲਸ ਮੋਰੇ।
ਕਰ ਲਿਖਤ ਰਖੀ, ਕੱਥ ਕਿਉਂ ਨ ਸੁਝੈ
ਕੁਝ ਹੋਰ ਹੀ ਢੂੰਡਨ ਕਿਉਂ ਮਨ ਲੋਰੇ।
ਖੁਲ੍ਹੇ ਅਨੁਭਵ, ਸੁਧ ਪਰਸੰਗ ਮਿਲੈ,
ਕਰ ਜੋਰ ਨਹੀਂ, ਮੰਗ ਹੌਂ ਕਰ ਜੋਰੇ।"

ਸਤਿਗੁਰੂ ਜੀ ਦੁਆਰਾ ਨਾਮਧਾਰੀ ਦਰਬਾਰ ਅਤੇ ਸੂਬੇ ਥਾਪਣ ਦੀ ਗਿਣਤੀ ਵੀ ਦਸੀ ਗਈ ਹੈ। ਇਹ ਇਤਿਹਾਸਕ ਘਟਨਾ ਵੀ ਲਿਖੀ ਹੈ ਕਿ

ਮਹੰਤ ਨਰਾਇਣ ਦਾਸ ਨਨਕਾਣੇ ਸਾਹਿਬ ਗੁਰਦੁਆਰੇ ਦੀਆਂ ਕੁੰਜੀਆਂ ਲੈ ਕੇ ਆਇਆ ਸੀ ਕਿ ਮੈਂ ਅਕਾਲੀਆਂ ਨੂੰ ਤਾਂ ਨਹੀਂ ਦਿੰਦਾ ਤੁਸੀਂ ਲੈ ਲਵੋ ਪਰ ਸ੍ਰੀ ਸਤਿਗੁਰੂ ਜੀ ਨੇ ਸਾਫ ਇਨਕਾਰ ਕਰ ਦਿੱਤਾ ਸੀ। ਇਸ ਤੋਂ ਸ਼ਪੱਸ਼ਟ ਹੈ ਕਿ ਸ੍ਰੀ ਸਤਿਗੁਰੂ ਜੀ, ਅਕਾਲੀ ਸਿੰਘਾਂ ਵਲੋਂ ਦੇਹਧਾਰੀ ਗੁਰੂ ਦੇ ਸੁਆਲ ਤੇ ਨਾਮਧਾਰੀਆਂ ਨਾਲ ਕਈ ਥਾਂਈ ਜੋਰ ਜਬਰਦਸਤੀ ਹੋਣ ਦੇ ਬਾਵਜੂਦ ਵੀ ਸਮੁੱਚੀ ਪੰਥਕ ਏਕਤਾ ਨੂੰ ਹਮੇਸ਼ਾਂ ਤਰਜੀਹ ਦਿੰਦੇ ਸਨ।

ਦੂਜਾ ਭਾਗ : 1979 ਤੋਂ 1994 ਬਿਕ੍ਰਮੀ ਤੱਕ

ਤੀਜਾ ਭਾਗ : 1995 ਤੋਂ 2002 ਬਿਕ੍ਰਮੀ ਤੱਕ

ਚੌਥਾ ਭਾਗ : ਅੱਸੂ 2002 ਤੋਂ 2005 ਬਿਕ੍ਰਮੀ

ਪੰਜਵਾਂ ਭਾਗ : 2006 ਤੋਂ 2010 ਬਿਕ੍ਰਮੀ

ਛੇਵਾਂ ਭਾਗ : 2011 ਤੋਂ 2016 ਬਿਕ੍ਰਮੀ

ਨਾਮਧਾਰੀ ਪੰਥ ਰਾਮਵਿਯੋਗੀਆਂ ਦਾ ਪੰਥ ਏ। ਲੇਖਕ ਨੂੰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੱਸਣ ਮੁਜਬ, ਗੁਰੂ ਬਾਲਕ ਸਿੰਘ ਜੀ ਵੈਰਾਗੀ ਹੋ ਪੜਿਆ ਕਰਦੇ ਸਨ :-

'' ਸੱਜਣਾਂ ਨੈਣ ਮੇਰੇ ਸਿੱਕਦੇ ਨੀ ਰਹਿੰਦੇ।
ਅੱਠੇ ਪਹਿਰ ਵਿਯੋਗ ਸੱਜਣ ਦੇ,
ਨੈਣ ਵਿਛੋੜਾ ਨਹੀਂ ਸਹਿੰਦੇ।
ਇਕ ਪਲ ਪਿਆਰਾ ਨਜਰ ਨਾ ਆਵੇ,
ਨਦੀਆਂ ਨੀਰ ਵਹਿੰਦੇ।
ਦੇਹ ਪਿਆਰਿਆ ਦਰਸ਼ਨ ਛੇਤੀ
ਨੈਣ ਮੁਸ਼ਤਾਕ ਤਹਿੰਦੇ।''.......... (ਭਾਗ 3, ਸਫਾ 355)

ਸੰਤ ਬੇਲਾ ਸਿੰਘ ਸੂਜੋਵਾਲੀਏ ਮਸਤੀ ਵਿਚ 'ਸੂਫੀ ਮੁਸਲਮਾਨਾਂ ਦੀਆਂ ਬੋਲੀਆ ਦੇ ਬਹੁਤ ਪ੍ਰਮਾਨ ਦੇਂਦੇ ਸੀ, ਜਿਹਾ ਕਿ :

'ਕੂਨਫ ਯਾਕੂੰਨ ਅਵਾਜਾਂ ਕੀਤੇ ਈ,

ਕੀਤੀਆਂ ਜੋਰਾਵਰੀਆਂ।
ਨੂਰੋਂ ਨੂਰ ਜੁਦਾ 'ਚ ਕੀਤੋ ਈ,
ਅਸਾਂ ਇਹ ਵੀ ਗੱਲਾਂ ਜਰੀਆਂ।
ਇਕੇ ਤੇ ਵਾਲੀ ਦੇਸ ਵਲੈਤਾਂ ਦੇ ਆਹੇ
ਇਕੇ ਆਣ ਜਕਾਤਾਂ ਭਰੀਆਂ।
ਸਾਈਂ ਲੋਕ ਕਹੇ ਵੱਸ ਨਹੀਂ ਚੱਲਦਾ
ਨਹੀਂ ਤੇ ਕਰ ਲਈਏ ਗੱਲਾਂ ਖਰੀਆਂ।.........

*(ਭਾਗ 2 ਸਫਾ 160)*

ਬਿਰਲੇ ਸੇਠ ਨੇ ਅੱਸੀ ਹਜਾਰ ਰੁਪੈ ਡੇਰਾ ਸ੍ਰੀ ਭੈਣੀ ਸਾਹਿਬ ਨੂੰ ਦੇਣ ਦੀ ਪੇਸ਼ਕਸ਼ ਕੀਤੀ ਸੀ ਕਿ ਸਾਰਾ ਪੱਕਾ ਹੋ ਜਾਏ। ਸਤਿਗੁਰੂ ਜੀ ਰਜ਼ਾਮੰਦ ਨਾ ਹੋਏ। ਉਹ ਕਹਿੰਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤਰ ਨਾਮ ਦਾ ਸਿਮਰਨ ਕੱਖਾਂ ਦੀਆਂ ਕੁਲੀਆਂ ਵਿਚ ਕਰਨ ਵਾਲੇ ਸਿਖ ਇਹਨਾਂ ਮਹਿਲਾਂ ਨੂੰ ਕੀ ਸਮਝਦੇ ਹਨ। ਉਹਨਾਂ ਨੇ ਸਿੰਘਾਂ ਨੂੰ ਕਿਹਾ ਕਿ ਜੋ ਵੀ ਸਿਖ ਸਾਧ ਸਾਡੇ ਪਾਸ ਆਏਗਾ.....ਸਤਿਗੁਰੂ ਦੇ ਦਰਸ਼ਨ ਨਮਿਤ ਜਪੁ ਤਪੁ ਕਰੇ ....... ਜੇ ਮਕਾਨ ਨਾਂ ਸਰੇ ਤਾਂ ਸਰਕੜੇ ਦੀਆਂ ਕੁੱਲੀਆਂ ਪਾ ਦੇ ਵਾਂਗੇ। ਮੇਰੀ ਸਮਝੇ ਉਹਨਾਂ ਦੀ ਇਹ ਰੀਤ ਉਸ ਜ਼ੁਲੈਖਾਂ ਯੂਸਫ ਦੀ ਆਸ਼ਕੀ ਵਾਲੀ ਸੀ, ਜਿਵੇਂ ਫੀਰੋਜ਼ਦੀਨ ਜੀ ਸ਼ਰਫ ਨੇ ਲਿਖਿਆ ਹੈ :

"ਪ੍ਰੀਤਮ ਵਾਸਤੇ ਘਾਟੇ ਨੂੰ ਲਾਹ ਸਮਝਣ
ਡਿਠੀ ਰੀਤ ਪ੍ਰੀਤ ਦੇ ਦਾਨਿਆਂ ਦੀ।
ਛੱਡ ਮਹਿਲ ਜ਼ੁਲੈਖਾਂ ਦੇ ਵਾਂਗ ਕਈਆਂ,
ਪਾ ਲਈ ਰਾਹ ਉਤੇ ਝੁੱਗੀ ਕਾਨਿਆ ਦੀ।"

*(ਭਾਗ ਤੀਜਾ ਸਫਾ 63)*

ਇਹ ਅਲੌਕਿਕ ਨਜ਼ਾਰੇ, ਵਹਿਮੀ ਜੀ ਆਪ ਆ ਕੇ ਮਾਣਦੇ ਸਨ।

ਉਸ ਵਕਤ ਜੋ ਭੈਣੀ ਸਾਹਿਬ ਵਰਤਦਾ ਸੀ, ਮੈਂ ਵਿਚ ਰਹਿ ਵੇਖ ਲਿਖਿਆ ਹੈ :-

ਸੱਚ ਸੱਚ ਆਖਾਂ ਉਹਨੂੰ ਰੱਖ ਸਾਂਹਵੇਂ.
ਭੈਣੀ ਸਾਹਿਬ ਆਇਆਂ ਜੋ ਅਵੱਸ ਹੁੰਦਾ।
ਦਿਲ ਆਖਦਾ ਦੱਸ ਜ਼ਰੂਰ ਤਾਂ ਭੀ.
ਭਾਂਵੇਂ ਨਹੀਂ ਭਰਪੂਰ ਹਾਂ ਦੱਸ ਹੁੰਦਾ।
ਸੰਤ ਮੰਡਲੀਆਂ. ਵਰਨੀਆਂ. ਕਥਾ ਲੰਗਰ.
ਛੱਪਰ ਵੇਖ ਸੁਣ ਕੇ ਹਰੀ ਜੱਸ ਹੁੰਦਾ।

ਆਇਆ ਦਿਸਦਾ ਏ ਆਦਿ ਜੁੱਗ ਏਥੇ।
ਪੈਦਾ ਰਿਦੇ ਵਿਸਮਾਦ ਰਹੱਸ ਹੁੰਦਾ।
ਦੇਸ਼ ਪਿਆਰ ਤੇ ਸਾਦਗੀ ਚਿਤ ਵੱਸੇ।
ਜਿਵੇਂ ਬਿਨਾਂ ਆਜ਼ਾਦੀਓਂ ਭੱਸ ਹੁੰਦਾ।
ਨਾਵ੍ਹਨ. ਰਹਿਤ. ਸੇਵਾ. ਬਾਣੀ ਨਾਮ ਮੰਨੇ.
ਮਨ ਕਿਹਾ ਭਾਵੇਂ ਅਧਘੱਸ ਹੁੰਦਾ।
ਵਾਧੂ ਜੀਭ ਦੇ ਬੰਦ ਸੁਆਦ ਹੁੰਦਾ.
ਦੰਦਵਾਦੀਆਂ ਦਾ ਬੰਦ ਝੱਸ ਹੁੰਦਾ।
'ਵਹਿਮੀ ਮਨ ਹੁੰਦਾ ਸੱਚੀ ਰਾਸ ਪਾਕੇ
ਨਿਰਲ ਜਿਵੇਂ ਅਕਾਸ਼ ਮੀਂਹ ਵੱਸ ਹੁੰਦਾ।

*(ਭਾਗ ਤੀਜਾ ਸਫਾ 33)*

ਦੇਸ਼ ਦੇ ਬਟਵਾਰੇ ਸਮੇਂ ਦੇ ਇਸ ਤੋਂ ਪਹਿਲਾਂ ਦੇ ਅਤੇ ਬਾਦ ਦੇ ਸਿਆਸੀ ਹਾਲਾਤਾਂ ਦਾ ਵੀ ਵਹਿਮੀ ਜੀ ਨੇ ਜ਼ਿਕਰ ਕੀਤਾ ਹੈ। ਵੰਡ ਤੋਂ ਬਾਦ ਇਲਾਕਾ ਜੀਵਨ ਨਗਰ ਵਿਚ ਭੂਮੀ ਦੀ ਖਰੀਦ.ਆਏ ਸਿੱਖਾਂ ਨੂੰ ਵਸਾਉਣਾ. ਸਮੇਂ ਦੇ ਕੁਛ ਹਾਕਮਾਂ ਨਾਲ ਸਤਿਗੁਰੂ ਜੀ ਦਾ ਅਜੋੜ, ਜ਼ਮੀਨ ਦੀ ਵੰਡ ਵੰਡਾਈ ਕਾਰਨ ਹੋਣ ਵਾਲੇ ਕਲੇਸ਼, ਸਤਿਗੁਰੂ ਜੀ ਵਲੋਂ ਦੇਹ ਦਾ ਉਹਲਾ ਕਰਨਾਂ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਦੀਆਂ ਸਾਰੀਆਂ ਘਟਨਾਵਾਂ, ਪਿਛਲੀਆਂ ਤਿੰਨ ਜਿਲਦਾਂ ਵਿਚ ਵਿਸਥਾਰ ਸਹਿਤ ਬਿਆਨੀਆਂ ਗਈਆਂ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਚਰਿਤਰ ਨੂੰ ਲਿਖਣ ਵਾਲਾ ਕੋਈ ਵੀ ਇਤਿਹਾਸਕਾਰ ਵਹਿਮੀ ਜੀ ਦੁਆਰਾ ਇਕੱਤਰ ਕੀਤੀ ਹੋਈ ਵਿਸ਼ਾਲ ਸਮੱਗਰੀ ਦਾ ਕਦੇ ਵੀ ਸਦਉਪਯੋਗ ਕਰ ਸਕਦਾ ਹੈ।ਜੱਸ ਜੀਵਨ ਵਿਚੋਂ ਤਕਰੀਬਨ ਅੱਧੀ ਸਦੀ ਦੇ ਪੰਜਾਬ ਦੇ ਇਤਿਹਾਸ ਦੇ ਵੀ ਦਰਸ਼ਨ ਹੁੰਦੇ ਹਨ। ਕਿਉਂ ਜੁ ਜਿੰਨੀਆਂ ਵੀ ਲਹਿਰਾਂ ਇਸ ਸਮੇਂ ਚੱਲੀਆਂ ਭਾਵੇਂ ਉਹ ਸੋਹਣ ਸਿੰਘ ਭਕਨਾ ਹੋਰਾਂ ਦੀ ਗਦਰ ਲਹਿਰ ਹੈ। ਗੁਰਦੁਆਰਾ ਸੁਧਾਰ ਲਹਿਰ ਹੈ। ਅਕਾਲੀ ਲਹਿਰ ਹੈ, ਬੱਬਰ ਅਕਾਲੀ ਲਹਿਰ ਹੈ। ਕਿਰਤੀ ਕਿਸਾਨ ਲਹਿਰ ਹੈ ਸਭ ਦਾ ਜ਼ਿਕਰ ਥਾਂ ਪਰ ਥਾਂ ਉਹ ਨਾਮਧਾਰੀਆਂ ਦੇ ਸੰਦਰਭ ਵਿੱਚ ਕਰਦੇ ਹਨ। ਦੇਸ਼ ਭਗਤੀ ਨਾਮਧਾਰੀਆਂ ਦਾ ਇਤਿਹਾਸਕ ਵਿਰਸਾ ਹੈ। ਦੇਸ਼ ਨੂੰ ਆਜ਼ਾਦ, ਖੁਸ਼ਹਾਲ ਅਤੇ ਭਾਈਚਾਰਕ ਏਕਤਾ ਵਿੱਚ ਵੱਸਦਾ ਰੱਸਦਾ ਵੇਖਣ ਦੀ ਰੀਝ ਇਹਨਾਂ ਦੀ ਧਰੋਹਰ ਹੈ। ਆਜ਼ਾਦੀ ਦੇ ਅੰਦੋਲਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਨਾਮਧਾਰੀਆਂ ਵਲੋਂ ਪਾਏ ਭਰਪੂਰ ਯੋਗਦਾਨ ਦਾ, ਹਿੰਦੂ ਸਿੱਖ ਮਿਲਾਪ ਲਈ ਅਤੇ ਸਾਰੇ ਨਾਨਕ ਨਾਮਲੇਵਿਆਂ ਦੀ ਏਕਤਾ ਲਈ, ਪੰਜਾਬੀ ਦੀ ਤਰੱਕੀ ਲਈ, ਗਊ ਗਰੀਬਾਂ ਦੇ ਭਲੇ ਲਈ ਸਤਿਗੁਰੂ ਜੀ ਵੱਲੋਂ ਕੀਤੀਆਂ ਅਣਥੱਕ ਕੋਸ਼ਿਸ਼ਾਂ ਇਸ ਗ੍ਰੰਥ ਵਿੱਚ ਥਾਂ, ਪਰ ਥਾਂ ਝਲਕਦੀਆਂ ਹਨ।

ਕੁਝ ਸੱਜਣਾਂ ਦਾ ਇਹ ਇਤਰਾਜ਼ ਕਿਸੇ ਹੱਦ ਤਕ ਜਾਇਜ਼ ਹੈ ਕਿ ਦੁਆਬੇ ਅਤੇ ਮਾਲਵੇ ਦੇ ਖਿੱਤੇ ਦੇ ਮਹੱਤਵਪੂਰਨ ਨਾਮਧਾਰੀਆਂ ਦਾ ਜ਼ਿਕਰ ਇਸ ਵਿੱਚ ਘੱਟ ਆਇਆ ਹੈ। ਇਹ ਸ਼ਾਇਦ ਇਸ ਕਰਕੇ ਵੀ ਹੈ ਕਿ ਲੇਖਕ ਦਾ ਆਪਣੇ ਖਿੱਤੇ ਦੇ ਲੋਕਾਂ ਨਾਲ ਹੀ ਜ਼ਿਆਦਾ ਵਾਹ ਰਹਿੰਦਾ ਹੈ। ਇਹੋ ਉਸਦੀ ਯਾਦਦਾਸ਼ਤ ਦਾ ਹਿੱਸਾ ਬਣਦੇ ਹਨ।

ਵਹਿਮੀ ਜੀ ਭਾਵੇਂ ਆਧੁਨਿਕ ਇਤਿਹਾਸ ਬੋਧ ਤੋਂ ਪਰਿਚਿਤ ਨਹੀਂ ਸਨ ਫਿਰ ਵੀ ਉਹਨਾਂ ਦੀ ਇਹ ਲਿਖਤ ਚਿਰ ਕਾਲ ਤੱਕ ਜ਼ਿੰਦਾ ਰਹੇਗੀ। ਗੁਰੂ ਕੇ ਬਹੁਤ ਸਾਰੇ ਪਿਆਰਿਆਂ ਨੂੰ ਸਿਰਫ ਇਸ ਲਈ ਹੀ ਯਾਦ ਰੱਖਿਆ ਜਾ ਸਕੇਗਾ ਕਿ ਉਨ੍ਹਾਂ ਦਾ ਜ਼ਿਕਰ ਜੱਸ ਜੀਵਨ ਵਿੱਚ ਆਇਆ ਹੈ। ਆਪਣੀ ਉਲਾਰ ਮਾਨਸਿਕ ਬਿਰਤੀ ਕਾਰਨ ਪੱਖਪਾਤੀ ਤੁਅੱਸਬ ਅਧਾਰਿਤ ਨਾਮਧਾਰੀਆਂ

ਬਾਰੇ ਦਿੱਤੀ ਜਾਣਕਾਰੀ ਨੂੰ ਵੀ ਜੱਸ ਜੀਵਨ ਨਾਲ ਮੇਲ ਕੇ ਹੀ ਦਰੁੱਸਤ ਕੀਤਾ ਜਾ ਸਕੇਗਾ। ਇਹੋ ਇਸ ਗ੍ਰੰਥ ਦੀ ਵੱਡੀ ਇਤਿਹਾਸਕ ਮਹੱਤਤਾ ਹੈ।

ਸੰਤ ਤਰਨ ਸਿੰਘ ਵਹਿਮੀ ਇਹ ਚਿਤਵਦੇ ਹੀ ਇੱਥੋਂ ਗਏ ਹਨ ਕਿ ਗੁਰੂ ਜੱਸ ਦਿਆਂ ਪਹਿਲੇ ਲੇਖਕਾਂ ਵਿੱਚ ਉਨ੍ਹਾਂ ਦਾ ਸ਼ੁਮਾਰ ਵੀ ਹੋ ਜਾਵੇ। ਉਹ ਇਸ ਬਾਰੇ ਯੂਸਫ ਦੀ ਖਰੀਦ ਦੀ ਮਿਸਾਲ ਦਿਆ ਕਰਦੇ ਸਨ:

"ਜਿਵੇਂ ਆਖਦੇ ਯੂਸਫ ਦੀ ਵਿੱਕਰੀ ਤੇ
ਭੀੜ ਗਾਹਕਾਂ ਨੇ ਆਕੇ ਲਾਈ ਹੈਸੀ।
ਅੱਟੀ ਸੂਤ ਦੀ ਲੈ ਕੇ ਇਕ ਮਾਈ.
ਉਹ ਵੀ ਯੂਸਫ ਖਰੀਦਣੇ ਆਈ ਹੈਸੀ।
ਨਹੀਂਉਂ ਏਨੇ ਦਾ ਆਵਣਾ ਮਾਈ ਯੂਸਫ
ਗੱਲ ਕਿਸੇ ਨੇ ਹੱਸ ਅਲਾਈ ਹੈਸੀ।
ਉਹਦੇ ਗਾਹਕਾਂ ਦੇ ਵਿੱਚੋਂ ਤਾਂ ਗਿਣੀ ਜਾਸਾਂ।
ਏਨਾ ਆਖ ਕੇ ਡੁੱਲ੍ਹ ਪਈ ਮਾਈ ਹੈਸੀ।

*ਸਵਰਨ ਸਿੰਘ 'ਵਿਰਕ'*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੰਤ ਤਰਨ ਸਿੰਘ ਵਹਿਮੀ - ਇਕ ਖੋਜੀ ਇਤਿਹਾਸਕਾਰ

*- ਦੇਵਿੰਦਰ ਸਿੰਘ ਗਿਲ (ਜੀਆ ਨੱਥਾ)*

*ਜ਼ਿਲਾ ਹੁਸ਼ਿਆਰਪੁਰ*

---

ਸੰਤ ਤਰਨ ਸਿੰਘ ਜੀ ਵਹਿਮੀ, ਪੰਜਾਬੀ ਸਾਹਿਤ ਜਗਤ ਦੇ ਅਮਿਟ ਹਸਤਾਖਰ ਹਨ, ਜਿਹਨਾਂ ਦੀਆਂ ਕਿਰਤਾਂ ਦੀ ਖੁਸ਼ਬੋ ਨਾਮਧਾਰੀ ਪੰਥ ਤੋਂ ਬਾਹਰ ਸਮੁੱਚੇ ਪੰਜਾਬੀ ਜਗਤ ਵਿੱਚ ਫੈਲ ਚੁੱਕੀ ਹੈ। ਸੰਤ ਤਰਨ ਸਿੰਘ ਜੀ ਕੱਲਰਾਂ ਦੇ ਉਹ ਕੰਵਲ ਸਨ ਜਿਹਨਾਂ ਨੇ ਉਸ ਇਲਾਕੇ ਦਾ ਨਾਮ ਮਸ਼ਹੂਰ ਕੀਤਾ, ਜਿੱਥੇ ਉਹਨਾਂ ਤੋਂ ਪਹਿਲਾਂ ਕਦੇ ਕੋਈ ਲਿਖਾਰੀ ਨਹੀਂ ਸੀ ਹੋਇਆ। ਸਮੇਂ ਸਮੇਂ ਉਹਨਾਂ ਦਾ ਨਾਮ ਬਦਲਦਾ ਰਿਹਾ, ਕਦੇ ਉਹਨਾਂ ਦਾ ਨਾਮ ਸੰਤ ਤਰਨ ਸਿੰਘ ਵਹਿਮੀ ਹਿੰਦੂ ਚੱਕ, ਕਦੇ ਸੰਤ ਤਰਨ ਸਿੰਘ ਵਹਿਮੀ ਸ੍ਰੀ ਰਾਮਪੁਰ (ਬੁੱਢੀ ਮਾੜੀ) ਕਦੇ ਉਹਨਾਂ ਦੇ ਨਾਮ ਨਾਲ ਸੰਤ ਨਗਰ ਵੀ ਛਪਦਾ ਰਿਹਾ।

ਅੱਜ ਪੰਥਕ ਲਿਖਾਰੀਆਂ ਨੂੰ ਸੌ ਸਹੂਲਤਾਂ ਹਨ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਸਮੇਂ ਲਿਖਾਰੀਆਂ ਦਾ ਸਨਮਾਨ ਕਰਦੇ ਹਨ ਅਤੇ ਉਹਨਾਂ ਦੀ ਆਰਥਿਕ ਸਹਾਇਤਾ ਵੀ ਕਰਦੇ ਰਹਿੰਦੇ ਹਨ ਅਤੇ ਉਹਨਾਂ ਦੀਆਂ ਕਿਰਤਾਂ ਨੂੰ ਵੀ ਸੱਚੇ ਪਾਤਸ਼ਾਹ ਜੀ ਬੜੇ ਚਾਉ ਨਾਲ ਆਪ ਛਪਵਾਉਂਦੇ ਹਨ ਪ੍ਰੰਤੂ ਸੰਤ ਤਰਨ ਸਿੰਘ ਜੀ ਦੇ ਸਮੇਂ ਐਸਾ ਘਟ ਹੀ ਸੀ, ਨਾ ਹੀ ਉਹਨਾਂ ਦੇ ਸਮੇਂ ਕਦੇ ਕੋਈ ਸਾਹਿਤਕ ਸਮਾਗਮ ਹੁੰਦੇ ਸਨ ਅਤੇ ਨਾ ਹੀ ਕੋਈ ਉਚੇਚ ਕਰਕੇ ਪੰਥ ਵਲੋਂ ਕਿਸੇ ਕਿਰਤ ਨੂੰ ਪੁਸਤਕ ਰੂਪ ਵਿੱਚ ਪ੍ਰਕਾਸ਼ਤ ਕੀਤਾ ਜਾਂਦਾ ਸੀ, ਸਾਲ ਬਾਅਦ ਸਤਿਜੁਗ ਅਖ਼ਬਾਰ ਦਾ ਕਿਧਰੇ ਬਸੰਤ ਅੰਕ ਛਪ ਜਾਂਦਾ ਸੀ ਤਾਂ ਨਾਮਧਾਰੀ ਪਾਠਿਕ ਖੁਸ਼ੀ ਨਾਲ ਫੂਲੇ ਨਾ ਸਮਾਉਂਦੇ, ਬਸੰਤ ਅੰਕ ਵੀ ਹਰ ਸਾਲ ਪ੍ਰਕਾਸ਼ਤ ਨਹੀਂ ਹੁੰਦੇ ਸਨ।

ਉਸ ਮਹਾਨ ਸਾਹਿਤਕਾਰ ਨੇ ''ਜਸ ਜੀਵਨ'' ਨਾਮਕ ਗ੍ਰੰਥ ਦੇ ਪਹਿਲੇ ਤਿੰਨ ਹਿੱਸੇ ਆਪ ਹੀ ਰਚੇ ਅਤੇ ਫਿਰ ਆਪ ਹੀ ਆਪਣੀ ਜੇਬ ਦੇ

ਆਸਰੇ ਪ੍ਰਕਾਸ਼ਤ ਕਰਵਾਏ। ਜਦੋਂ ਪਹਿਲਾ ਹਿੱਸਾ ਪ੍ਰਕਾਸ਼ਤ ਹੋਇਆ ਸੀ ਤਾਂ ਉਹਨਾਂ ਦੀ ਪ੍ਰਸੰਸਾ ਕਰਨੀ ਤਾਂ ਇਕ ਪਾਸੇ ਰਹੀ, ਉਸ ਸਮੇਂ ਦੀ ਸਥਾਪਤੀ ਵਲੋਂ ਉਸ ਪੁਸਤਕ ਦਾ ਕਰੜਾ ਵਿਰੋਧ ਹੋਇਆ ਸੀ। ਵਹਿਮੀ ਜੀ ਨੂੰ ਨਿਰਾਸ ਹੋ ਕੇ ''ਜਸ ਜੀਵਨ' ਭਾਗ ਪਹਿਲਾ ਦੇ ਪਹਿਲੇ ਸਫੇ ਤੇ ਇਹ ਲਾਈਨਾਂ ਮਜਬੂਰ ਹੋ ਕੇ ਚਿਪਕਾਉਣੀਆਂ ਪਈਆਂ ਸਨ :-

''ਇਸ 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਸ-ਜੀਵਨ' ਗ੍ਰੰਥ ਦੇ ਐਡੀਸ਼ਨ ਹਿੱਸਾ ਪਹਿਲਾ ਵਿੱਚ ਕਈ ਇਤਿਹਾਸਕ ਗਲਤੀਆਂ ਰਹਿ ਗਈਆਂ ਹਨ। ਇਹ ਸਭ ਗਲਤੀਆਂ ਇਸ ਗ੍ਰੰਥ ਦੇ ਦੂਸਰੇ ਐਡੀਸ਼ਨ ਵਿੱਚ ਸੋਧੀਆਂ ਜਾਣਗੀਆਂ। ਪਾਠਕ ਜਨ ਇਸਦਾ ਦੂਸਰਾ ਐਡੀਸ਼ਨ ਜ਼ਰੂਰ ਪੜ੍ਹਨ ਇਹ ਮੇਰੀ ਬੇਨਤੀ ਹੈ।''

ਕਿੱਥੇ ਉਹ ਸਮਾਂ ਸੀ ਕਿ ਉਹਨਾਂ ਨੂੰ ਮਜਬੂਰ ਹੋ ਕੇ ਇਹ ਨੋਟ ਲਿਖਣਾ ਤੇ ਪ੍ਰਕਾਸ਼ਤ ਕਰਕੇ ਚਿਪਕਾਉਣਾ ਪਿਆ ਸੀ ਤਾਂ ਜਾ ਕੇ ਕਿਧਰੇ ਉਸ ਐਡੀਸ਼ਨ ਦੀਆਂ ਕਾਪੀਆਂ ਸੰਗਤ ਵਿੱਚ ਵਰਤਾਈਆਂ ਗਈਆਂ ਸਨ। ਅੱਜ ਉਸੇ ਕਿਰਤ ਨੂੰ ਸਤਿਗੁਰਾਂ ਦੀ ਕਿਰਪਾ ਸਦਕਾ ਐਸੀ ਮਹਾਨਤਾ ਮਿਲੀ ਹੈ ਕਿ ਉਸਦੇ ਪਹਿਲੇ ਭਾਗ ਦਾ ਦੂਜਾ ਐਡੀਸ਼ਨ ਵੀ ਬੜੀ ਸਜ ਧਜ ਨਾਲ ਪ੍ਰਕਾਸ਼ਤ ਹੋ ਗਿਆ ਹੈ। ਅਤੇ ਅੱਜ ਜਦੋਂ ਵੀ ਕੋਈ ਲਿਖਾਰੀ ਇਤਿਹਾਸਕ ਲੇਖ ਲਿਖਦਾ ਹੈ ਤਾਂ ਵਹਿਮੀ ਜੀ ਦੀ ਲਿਖਤ ਦਾ ਹਵਾਲਾ ਦੇਣਾ ਵਿਦਵਤਾ ਦੀ ਨਿਸ਼ਾਨੀ ਸਮਝਦਾ ਹੈ।

ਅੱਗੋਂ ਵਹਿਮੀ ਜੀ ਦਾ ਪ੍ਰਵਾਰ ਵੀ ਉਹਨਾਂ ਦੀ ਰੀਝਾਂ ਤੇ ਇੱਛਾਵਾਂ ਮੁਤਾਬਿਕ ਸਤਿਗੁਰਾਂ ਦੇ ਚਰਨਾਂ ਦਾ ਭੌਰਾ ਅਤੇ ਸਤਿਗੁਰਾਂ ਦੇ ਹੁਕਮ ਵਿੱਚ ਰਹਿਣ ਵਾਲਾ ਪ੍ਰਵਾਰ ਸਾਬਤ ਹੋਇਆ ਹੈ। ਉਹਨਾਂ ਨੇ ਤਾਂ ਆਪਣੇ ਬਾਪੂ ਜੀ ਸੰਤ ਤਰਨ ਸਿੰਘ ਵਹਿਮੀ ਦੇ ਨਾਮ 'ਤੇ ਵਾਰਸ਼ਿਕ ਸਾਹਿਤ ਸਨਮਾਨਾਂ ਦੀ ਰੀਤ ਤੋਰ ਕੇ ਨਾਮਧਾਰੀ ਜਗਤ ਵਿੱਚ ਇੱਕ ਨਵੀਂ ਪਿਰਤ ਪਾਈ ਹੈ। ਪਿਛਲੇ ਸਾਲ (1998 ਈਸਵੀ) ਸੰਤ ਤਰਨ ਸਿੰਘ ਵਹਿਮੀ ਸਨਮਾਨ, ਸਿੱਖ ਜਗਤ ਦੇ ਸਿਰਮੌਰ ਵਿਦਵਾਨ ਸਵਰਗਵਾਸੀ ਸ੍ਰ. ਨਾਹਰ ਸਿੰਘ ਜੀ ਨੂੰ ਦਿੱਤਾ ਗਿਆ। ਇਸ ਸਾਲ (1999 ਈਸਵੀ) ਸੰਤ ਤਰਨ ਸਿੰਘ ਵਹਿਮੀ ਸਨਮਾਨ,

ਪ੍ਰੀਤਵਾਨ ਸਿਦਕੀ ਗੁਰਸਿਖ ਸੂਬਾ ਮੇਲਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕੰਵਲਾਂ ਦੁਆਰਾ 21 ਫਰਵਰੀ 1999 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਦਿਤਾ ਜਾ ਰਿਹਾ ਹੈ।

ਵਹਿਮੀ ਜੀ ਦਾ ਜਨਮ 1902 ਈਸਵੀ ਨੂੰ ਸ੍. ਸੰਤ ਸਿੰਘ ਦੇ ਘਰ ਮਾਤਾ ਜੀਊਣ ਕੌਰ ਦੀ ਸੁਲੱਖਣੀ ਕੁੱਖ ਤੋਂ ਹੋਇਆ। ਉਹਨਾਂ ਦਾ ਮੁੱਢਲਾ ਜੀਵਨ ਆਮ ਬੱਚਿਆਂ ਵਾਂਗ ਹੀ ਬਤੀਤ ਹੋਇਆ ਸੀ, ਗੁਰਸਿਖੀ ਉਹਨਾਂ ਨੂੰ ਵਿਰਸੇ ਵਿੱਚ ਹੀ ਮਿਲੀ, ਉਹਨਾਂ ਦੇ ਪੜਦਾਦਾ ਸੰਤ ਅਤਰ ਸਿੰਘ, ਖਾਲਸਾ ਰਾਜ ਸਮੇਂ ਨੰਬਰਦਾਰ ਸੀ ਅਤੇ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸੰਤ ਖਾਲਸਾ ਦੀ ਸਾਜਨਾ ਅਤੇ ਉਹਨਾਂ ਦੀ ਚੜ੍ਹਤ ਨੂੰ ਆਪਣੀਆਂ ਅੱਖਾਂ ਨਾਲ ਦੇਖਿਆ ਸੀ ਜਿਸ ਤੋਂ ਪ੍ਰਭਾਵਤ ਹੋ ਕੇ ਉਹ ਆਪ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਸੰਤ ਖਾਲਸਾ ਮੁਹਿੰਮ ਵਿੱਚ ਸ਼ਾਮਲ ਹੋ ਗਏ ਅਤੇ ਦੇਸ਼ ਦੀ ਆਜ਼ਾਦੀ ਲਈ ਕੰਮ ਕਰਨ ਲੱਗੇ। ਵਹਿਮੀ ਜੀ ਦੇ ਦਾਦਾ ਸੰਤ ਦਿਆਲ ਸਿੰਘ ਜੀ ਵੀ ਆਪਣੇ ਸਮੇਂ ਦੇ ਕੱਟੜ ਨਾਮਧਾਰੀ ਸਨ ਅਤੇ ਉਹਨਾਂ ਦੋਹਾਂ ਮਹਾਂ ਪੁਰਸ਼ਾਂ ਦਾ ਨਾਮ 1881 ਈਸਵੀ ਵਿੱਚ ਪੰਜਾਬੀ ਪੋਲੀਸ ਵਲੋਂ ਜਾਰੀ ਕੀਤੀ ਲਿਸਟ ਵਿੱਚ ਦਰਜ ਹੈ। ਉਹਨਾਂ ਨੇ ਤਨੋਂ-ਮਨੋਂ ਸਤਿਗੁਰਾਂ ਦੇ ਮਿਸ਼ਨ ਨੂੰ ਅਪਨਾਇਆ ਅਤੇ ਫਿਰ ਸਤਿਗੁਰਾਂ ਦੇ ਵਿਦੇਸ਼ ਜਾਣ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਅਤੇ ਨਾਮਧਾਰੀ ਜਗਤ 'ਤੇ ਹੋ ਰਹੇ ਸਰਕਾਰੀ ਤਸ਼ਦਦ ਨੂੰ ਆਪਣੀਆਂ ਅੱਖਾਂ ਨਾਲ ਤਕਿਆ ਤੇ ਸਹਾਰਿਆ ਜਦੋਂ ਸ੍ਰੀ ਭੈਣੀ ਸਾਹਿਬ ਨੇ ਇਕ ਬੰਦੀ ਖਾਨੇ ਦਾ ਰੂਪ ਧਾਰਨ ਕੀਤਾ ਹੋਇਆ ਸੀ ਅਤੇ ਨਾਮਧਾਰੀਆਂ ਨੇ ਸਰਕਾਰ ਨਾਲ ਨਾਮਿਲਵਰਤਣ ਦਾ ਅੰਦੋਲਨ ਚਲਾਇਆ ਹੋਇਆ ਸੀ।

ਇਹੋ ਕਾਰਨ ਸੀ ਕਿ ਸੰਤ ਤਰਨ ਸਿੰਘ ਵਹਿਮੀ ਜੀ ਸਕੂਲੀ ਵਿੱਦਿਆ ਪੰਜ ਜਮਾਤਾਂ ਤੋਂ ਜ਼ਿਆਦਾ ਪ੍ਰਾਪਤ ਨਾ ਕਰ ਸਕੇ, ਉਂਝ ਉਹਨਾਂ ਨੇ ਚੰਦਾ ਸਿੰਘ ਤੋਂ ਪੰਜਾਬੀ, ਮੀਆਂ ਗੁਲਾਮ ਮੁਹੰਮਦ ਤੋਂ ਫਾਰਸੀ, ਅਰੂੜੇ ਮਰਾਸੀ ਤੋਂ ਕੁਰਾਨ ਅਤੇ ਪੰਡਿਤ ਰਲਾ ਰਾਮ ਤੋਂ ਹਿੰਦੀ ਅੱਖਰ ਪੜ੍ਹੇ। ਇਸ ਪ੍ਰਕਾਰ ਬਚਪਨ ਵਿੱਚ ਹੀ ਉਹ ਪੰਜਾਬੀ, ਹਿੰਦੀ, ਫਾਰਸੀ ਅਤੇ ਉਰਦੂ ਆਦਿਕ ਭਾਸ਼ਾਵਾਂ ਤੋਂ ਜਾਣੂ ਹੋ ਗਏ। 1920 ਈਸਵੀ ਵਿੱਚ ਉਹਨਾਂ ਦੇ ਪਿਤਾ ਸੰਤ ਸਿੰਘ ਦੀ ਮੌਤ ਹੋ ਗਈ ਅਤੇ ਉਸੇ ਸਾਲ ਸੰਤ ਤਰਨ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿੱਚ ਆਏ ਅਤੇ ਸਤਿਗੁਰਾਂ ਦੀ ਮਿਕਨਾਤੀਸ਼ੀ ਸਖ਼ਸ਼ੀਅਤ ਤੋਂ ਬਹੁਤ ਪ੍ਰਭਾਵਤ ਹੋਏ। ਸਤਿਗੁਰਾਂ ਨੇ ਵੀ ਉਹਨਾਂ ਨੂੰ ਅਮਿਣਵਾਂ ਪਿਆਰ ਦਿੱਤਾ ਅਤੇ ਉਹਨਾਂ ਦੀਆਂ ਸਾਹਿਤਕ ਰੁਚੀਆਂ ਨੂੰ ਜਗਾਇਆ।

ਭਾਵੇਂ ਕਵਿਤਾ ਰਚਣ ਦੀ ਮੁੱਢਲੀ ਸਿੱਖਿਆ ਸੰਤਾਂ ਨੇ ਆਪਣੇ ਪਿੰਡ ਹਿੰਦੂ ਚੱਕ ਦੇ ਵਸਨੀਕ ਪੰਡਤ ਮਸਤ ਦਿਆਲ ਜੀ ਤੋਂ ਪ੍ਰਾਪਤ ਕੀਤੀ ਸੀ, ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਆਰ, ਰਹਿਨੁਮਾਈ ਤੇ ਸੰਤ ਇੰਦਰ ਸਿੰਘ ਚਕਰਵਰਤੀ ਜੀ ਦੀ ਪ੍ਰੇਰਨਾ ਨੇ ਉਹਨਾਂ ਨੂੰ ਸਫਲ ਕਵੀ ਬਣਾ ਦਿੱਤਾ। ਛੇਤੀ ਹੀ ਉਹਨਾਂ ਦੀਆਂ ਕਵਿਤਾਵਾਂ ਸਤਿਜੁਗ ਅਖ਼ਬਾਰ ਦੇ ''ਬਸੰਤ ਅੰਕਾਂ'' ਵਿੱਚ ਪ੍ਰਕਾਸ਼ਤ ਹੋਣ ਲੱਗੀਆਂ। ਸਤਿਜੁਗ ਅਖ਼ਬਾਰ ਦਾ ਪਹਿਲਾ ਬਸੰਤ ਅੰਕ ਜੋ 22 ਮਾਘ 1986 ਬਿਕਰਮੀ (1930 ਈਸਵੀ) ਨੂੰ ਪ੍ਰਕਾਸ਼ਤ ਹੋਇਆ ਸੀ, ਉਸ ਵਿੱਚ ਸੰਤਾਂ ਦੀਆਂ ਦੋ ਕਵਿਤਾਵਾਂ ''ਡੁੱਬਾ ਬੇੜਾ ਤਾਰਿਆ'' ਸਫਾ 127 'ਤੇ ਅਤੇ ''ਬਸੰਤ ਸਾਨੂੰ ਭਾਵੇ ਨਾ'' ਸਫਾ 151 'ਤੇ ਛਪੀਆਂ ਸਨ, ਫਿਰ ਤਾਂ ਉਹਨਾਂ ਦੇ ਅੰਦਰ ਕਵਿਤਾ ਦਾ ਹੜ੍ਹ ਹੀ ਆ ਗਿਆ ਅਤੇ ਉਹਨਾਂ ਨੇ ਸਤਿਜੁਗ ਅਖ਼ਬਾਰ ਵਿੱਚ ਕਵਿਤਾਵਾਂ ਛਪਾਉਣ ਤੋਂ ਬਿਨਾਂ ਸਾਫ ਪਾਣੀ, ਇੱਛਾ ਪੂਰਕ, ਸੋਰਠ ਬੀਜਾ, ਅੱਖੀਆਂ ਤੇ ਪ੍ਰੇਮ ਅੱਖਰ ਕਾਵਿ ਸੰਗ੍ਰਹਿ ਸਾਹਿਤ ਜਗਤ ਨੂੰ ਦੇ ਕੇ ਨਿਵੇਕਲੀ ਜਗ੍ਹਾ ਬਣਾਈ।

ਸੰਤ ਤਰਨ ਸਿੰਘ ਜੀ ਨੂੰ ਬਚਪਨ ਤੋਂ ਹੀ ਹਰ ਗੱਲ ਬਾਰੇ ਵਾਰ ਵਾਰ ਪੁੱਛਣ ਦੀ ਆਦਤ ਹੋਇਆ ਕਰਦੀ ਸੀ, ਸੂਝ ਅਵਸਥਾ ਵਿੱਚ ਜਦੋਂ ਉਹ ਮਾਤਾ ਨੂੰ ਵਾਰ ਵਾਰ ਕਿਸੇ ਤੱਥ ਬਾਰੇ ਪੁੱਛਦੇ ਤਾਂ ਉਹਨਾਂ ਇਕ ਵਾਰ ਕਹਿ ਦਿੱਤਾ ਕਿ ਤੂੰ ਤਾਂ ਵਹਿਮੀਆਂ ਵਾਂਗ ਕਰਦਾ ਹੈ, ਬਸ ਫਿਰ ਕੀ ਸੀ? ਵਹਿਮੀ ਉਪਨਾਮ ਉਹਨਾਂ ਦੇ ਨਾਮ ਨਾਲ ਜੁੜ ਗਿਆ, ਜੋ ਆਯੂ ਪ੍ਰਯੰਤ ਉਹਨਾਂ ਦੇ ਨਾਮ ਨਾਲ ਜੁੜਿਆ ਰਿਹਾ। ਉਹਨਾਂ ਨੇ ਪਹਿਲਾਂ ਕਵਿਤਾ 'ਤੇ ਹੱਥ ਅਜ਼ਮਾਈ ਕੀਤੀ ਤੇ ਫਿਰ ਵਾਰਤਕ ਵਾਲੇ ਪਾਸੇ ਆਏ ਅਤੇ ਪਹਿਲੇ ਲੇਖਾਂ ਵਿੱਚ ਉਹਨਾਂ ਦਾ ''ਸੰਤ ਕੇਸਰ ਸਿੰਘ ਜੀ ਸੇਖਵਾਂ ਵਾਲੇ'' ਲੇਖ ਸੀ ਜੋ 1989 ਬਿਕਰਮੀ (1933 ਈਸਵੀ) ਦੇ ਬਸੰਤ ਅੰਕ ਵਿੱਚ ਪ੍ਰਕਾਸ਼ਤ ਹੋਇਆ। ਫਿਰ ਤਾਂ ਉਹਨਾਂ ਦੇ ਅਨੇਕ ਲੇਖ ਸਮੇਂ ਸਮੇਂ ਬਸੰਤ ਅੰਕਾਂ ਅਤੇ

ਸਤਿਜੁਗ ਦੇ ਸਾਧਾਰਨ ਅੰਕਾਂ ਵਿੱਚ ਛਪਦੇ ਰਹੇ। ਆਪ ਜੀ ਨੇ ''ਜਸ ਜੀਵਨ' ਜਿਹੇ ਮਹਾਨ ਸਮੁੰਦਰ ਜਿੱਡੀ ਗਹਿਰਾਈ ਵਾਲੇ ਗ੍ਰੰਥ (6 ਹਿੱਸੇ) ਦੀ ਰਚਨਾ ਕਰਕੇ ਸਮੁੱਚੇ ਅਤੀਤ ਕਾਲ ਦੇ ਨਾਮਧਾਰੀ ਇਤਿਹਾਸ ਅਤੇ ਸਿੱਖ ਇਤਿਹਾਸ ਨੂੰ ਸਮੋਅ ਲਿਆ ਹੈ ਭਾਵ ਕੁਜੇ ਵਿੱਚ ਸਮੁੰਦਰ ਬੰਦ ਕਰ ਲਿਆ, ਇਸ ਰਚਨਾ ਨੇ ਉਹਨਾਂ ਨੂੰ ਸੰਸਾਰ ਪ੍ਰਸਿੱਧ ਲਿਖਾਰੀਆਂ ਦੀ ਕਤਾਰ ਵਿੱਚ ਲਿਆ ਖੜ੍ਹਾ ਕੀਤਾ ਹੈ, ਉਹ ਨਾਮਧਾਰੀ ਜਗਤ ਦੇ ਭਾਈ ਸੰਤੋਖ ਸਿੰਘ ਜੀ ਸਨ ਜਿਹਨਾਂ ਨੇ ਸੂਰਜ ਪ੍ਰਕਾਸ਼ ਗ੍ਰੰਥ, ਵਾਂਗ ਜਸ ਜੀਵਨ ਛੇ ਹਿੱਸਿਆਂ ਦੀ ਰਚਨਾ ਕੀਤੀ।

ਇਹਨਾਂ ਤੋਂ ਬਿਨਾਂ ਸੰਤਾਂ ਨੇ ਨਾਂਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਦਸਮ ਗੁਰ ਦਰਸ਼ਨ, ਸੁਹੇਵਾ ਸਾਹਿਬ, ਗੁਰ ਵੀਚਾਰ (ਅਣਛਪਿਆ), ਉਚ ਜੀਵਨ (ਅਣ ਛਪਿਆ) ਅਤੇ ਨਾਂਦੇੜ ਨਰ ਨਾਟਕੋਂ ਬਾਦ (ਅਣਛਪਿਆ) ਆਦਿਕ ਪੁਸਤਕਾਂ ਦੀ ਰਚਨਾ ਕੀਤੀ। ਇਹਨਾਂ ਪੁਸਤਕਾਂ ਬਾਰੇ ਵਿਚਾਰ ਚਰਚਾ ਫਿਰ ਕਦੇ ਕਿਸੇ ਵੱਖਰੇ ਲੇਖ ਵਿੱਚ ਕਰਾਂਗਾ।

ਇਕ ਇਤਿਹਾਸਕ ਤੱਥ ਜਿਸ ਬਾਰੇ ਸੰਤ ਤਰਨ ਸਿੰਘ ਵਹਿਮੀ ਜੀ ਨੇ ਬੜੀ ਦਿਲਚਸਪੀ ਅਤੇ ਸ਼ੌਕ ਨਾਲ ਲਿਖਿਆ, ਉਹ ਸੀ 1708 ਈਸਵੀ ਤੋਂ ਬਾਅਦ ਦਸਮ ਗੁਰੂ ਜੀ ਦਾ ਜੀਵਨ, ਇਸ ਇਤਿਹਾਸਕ ਤੱਥ ਬਾਰੇ ਉਹਨਾਂ ਨੇ 'ਨਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ', 'ਨਦੇੜੋਂ ਬਾਦ ਦਸਮ ਗੁਰ ਦਰਸ਼ਨ' ਦੋ ਪੁਸਤਕਾਂ ਵੀ ਛਪਵਾਈਆਂ ਅਤੇ ਫਿਰ ਪੁਸਤਕ 'ਪੰਜ ਨਿਰਣੈ' ਵਿੱਚ ਵੀ ਇਹ ਵਿਸ਼ਾ ਛੋਹਿਆ ਅਤੇ ਪੁਸਤਕ 'ਸੁਹੇਵਾ' ਸਾਹਿਬ ਵਿੱਚ ਵੀ ਇਹੋ ਵਿਸ਼ਾ ਛੋਹ ਕੇ ਉਹਨਾਂ ਨੇ ਰੁਸਤਮ ਰਾਇ ਅਤੇ ਬਾਲਾ ਰਾਇ ਬਾਰੇ ਖੋਜ ਕੀਤੀ ਸੀ। ਇੱਥੇ ਹੀ ਬਸ ਨਹੀਂ, ਉਹਨਾਂ ਨੇ ਡਾ. ਗੰਡਾ ਸਿੰਘ ਦੀ ਪੁਸਤਕ ''ਕੂਕਿਆਂ ਦੀ ਵਿਥਿਆ'' ਅਤੇ ਡਾ. ਜਸਵੰਤ ਸਿੰਘ ਜੱਸ ਦੀ ਪੁਸਤਕ ''ਬਾਬਾ ਰਾਮ ਸਿੰਘ ਨਾਮਧਾਰੀ'' ਦਾ ਜਵਾਬ ਪੁਸਤਕ ''ਸਚਹੁੰ ਓਰੈ ਸਭ ਕੋ'' ਵਿੱਚ ਭਲੀ ਭਾਂਤ ਦਿੱਤਾ ਸੀ।

ਸੰਤਾਂ ਦੀ ਹਮੇਸ਼ਾ ਇਹੋ ਸਧਰ ਰਹਿੰਦੀ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਤੋਂ ਬਾਅਦ ਇਤਿਹਾਸ ਬਾਰੇ ਵਧ ਤੋਂ ਵਧ ਇਤਿਹਾਸਕ ਸਬੂਤਾਂ

ਨਾਲ ਭਰਪੂਰ ਮੈਟਰ ਇਕੱਤਰ ਕੀਤਾ ਜਾਵੇ। ਪ੍ਰੀਤਮ ਸਿੰਘ ਕਵੀ ਜੀ ਦੀ ਪੁਸਤਕ ''ਬੀਤੇ ਦੀਆਂ ਪੈੜਾਂ'' (ਚੌਥਾ ਹਿੱਸਾ) ਪੰਨਾ 241 ਅਨੁਸਾਰ 1979 ਈਸਵੀ ਵਿੱਚ ਸੰਤ ਤਰਨ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪ੍ਰੋਗਰਾਮ ਬਣਾਇਆ ਸੀ ਕਿ ਕਾਬੁਲ ਵਿੱਚ ਜਾ ਕੇ ਦਸਮ ਗੁਰੂ ਜੀ ਦਾ ਇਤਿਹਾਸਕ ਗੁਰਦੁਆਰਾ ਦੇਖਿਆ ਜਾਵੇ ਜਿਸ ਬਾਰੇ ਮਹੰਤ ਸੁਮੇਰ ਸਿੰਘ ਨੇ ਆਪਣੇ ਗ੍ਰੰਥ ਗੁਰਪਦ-ਪ੍ਰੇਮ ਪ੍ਰਕਾਸ਼ ਵਿੱਚ ਇਸਦਾ ਜ਼ਿਕਰ ਕੀਤਾ ਹੈ।

ਸੰਤ ਤਰਨ ਸਿੰਘ ਜੀ ਦੀ ਲੇਖਣੀ ਤੇ ਸ਼ੈਲੀ ਸ਼ਰਧਾ ਗੁਧੀ ਹੈ ਅਤੇ ਉਹਨਾਂ ਦੀ ਲਿਖਤ ਦਾ ਕੇਂਦਰ ਬਿੰਦੂ ਹਮੇਸ਼ਾ ਸ੍ਰੀ ਸਤਿਗੁਰੂ ਜੀ ਹੀ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਰਜਵਾਂ ਪਿਆਰ ਦਿੱਤਾ ਅਤੇ ਉਹਨਾਂ ਦੀ ਲੇਖਣੀ ਦੀ ਕਦਰ ਕੀਤੀ। ਉਹਨਾਂ ਦੀਆਂ ਕਿਰਤਾਂ ਵਿੱਚੋਂ ਭਾਈ ਬਾਲੇ ਵਾਲੀ ਜਨਮ ਸਾਖੀ ਵਾਲਾ ਅਨੰਦ ਆਉਂਦਾ ਹੈ ਅਤੇ ਲਿਖਤਾਂ ਨੂੰ ਪੜ੍ਹਨ ਲਈ ਪਾਠਕਾਂ ਦੀ ਰੋਚਿਕਤਾ ਬਣੀ ਰਹਿੰਦੀ ਹੈ। ਸੰਤਾਂ ਦੀ ਰੀਝ ਅਨੁਸਾਰ ਅੱਜ ਉਹਨਾਂ ਦੀ ਸਾਰੀ ਪ੍ਰਵਾਰ ਫੁਲਵਾੜੀ ਗੁਰ ਚਰਨਾਂ ਦੀ ਅਨੁਸਾਰੀ ਹੋ ਕੇ ਆਪੋ ਆਪਣੇ ਕਾਰ ਵਿਹਾਰਾਂ ਵਿੱਚ ਜੁਟੀ ਹੋਈ ਹੈ ਅਤੇ ਹਰ ਸਾਲ ਸੰਤਾਂ ਦੀ ਯਾਦ ਵਿੱਚ ਸਾਹਿਤਕ ਸਮਾਗਮ ਕਰਕੇ ਉਹਨਾਂ ਦੀ ਯਾਦ ਨੂੰ ਅਮਰ ਕਰ ਦਿੱਤਾ ਹੈ। ਸੰਤ ਜੀ 19 ਜੁਲਾਈ 1978 ਈਸਵੀ ਨੂੰ ਇਸ ਨਾਸ਼ਮਾਨ ਸੰਸਾਰ ਨੂੰ ਤਿਆਗ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿੱਘੀ ਗੋਦ ਵਿੱਚ ਜਾ ਬਿਰਾਜੇ। ਅੱਜ ਉਹਨਾਂ ਦੀਆਂ ਸਾਰੀਆਂ ਪੁਸਤਕਾਂ ਅਤੇ ਹੋਰ ਲਿਖਤਾਂ ਹਵਾਲਾ ਸਮੱਗਰੀ ਬਣ ਗਈਆਂ ਹਨ ਜੋ ਸੱਚ ਦੀ ਕਸਵਟੀ 'ਤੇ ਪੂਰੀਆਂ ਉਤਰਦੀਆਂ ਹਨ ਜੋ ਵਰਤਮਾਨ ਤੇ ਭਵਿੱਖ ਵਿੱਚ ਸਦਾ ਲਿਖਾਰੀਆਂ ਤੇ ਪਾਠਿਕਾਂ ਦਾ ਮਾਰਗ ਦਰਸ਼ਨ ਕਰਦੀਆਂ ਰਹਿਣਗੀਆਂ। ਕਿੰਨਾ ਚੰਗਾ ਹੋਵੇ ਜੇਕਰ ਉਹਨਾਂ ਦੇ ਸਾਰੇ ਲੇਖ ਜੋ ਸਤਿਜੁਗ ਅਖ਼ਬਾਰ ਦੇ ਬਸੰਤ ਅੰਕਾਂ, ਸਾਧਾਰਨ ਅੰਕ ਅਤੇ ਸਮਾਚਾਰ ਪੱਤਰਾਂ ਵਿੱਚ ਛਪੇ ਹਨ, ਇਕੱਤਰ ਕਰਕੇ ''ਸੰਤ ਤਰਨ ਸਿੰਘ ਵਹਿਮੀ ਰਚਨਾਵਲੀ'' ਨਾਮ ਹੇਠ ਪੁਸਤਕ ਵਿੱਚ ਪ੍ਰਕਾਸ਼ਤ ਕਰ ਦਿੱਤੇ ਜਾਣ, ਇਹ ਉਹਨਾਂ ਨੂੰ ਸੱਚੀ ਸ਼ਰਧਾਂਜ਼ਲੀ ਹੋਵੇਗੀ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮਹਾਨ ਸਾਹਿਤਕਾਰ ਅਤੇ ਪੂਰਨ ਗੁਰ ਸਿੱਖ – ਸ੍ਰੀ ਵਹਿਮੀ ਜੀ

*- ਗੁਰਭੇਜ ਸਿੰਘ ਗੁਰਾਇਆ*

*ਦਿੱਲੀ*

ਸਿੱਖ ਗੁਰੂ ਸਾਹਿਬਾਨਾਂ ਦੀਆਂ ਸਾਖੀਆਂ, ਕੌਤਿਕਾਂ, ਜੀਵਨ ਆਦਰਸ਼ਾਂ, ਇਤਿਹਾਸ, ਜੀਵਨ ਚਰਿੱਤਰ, ਸਿਧਾਂਤ ਤੇ ਵਿਚਾਰਧਾਰਾ ਨੂੰ ਸਮੇਂ ਸਮੇਂ ਲਿਖਾਰੀਆਂ ਨੇ ਕਲਮਬੰਦ ਕਰਕੇ ਪਾਠਕਾਂ, ਸੰਗਤਾਂ ਸਾਹਮਣੇ ਲਿਆਂਦਾ ਹੈ, ਇਹਨਾਂ ਸਦਕਾ ਹੀ ਪੰਜਾਬੀ ਜ਼ੁਬਾਨ 'ਚ ਜਨਮ ਸਾਖੀ ਸਾਹਿਤ ਦਾ ਜਨਮ ਹੋਇਆ। ਪ੍ਰੋ. ਪੂਰਨ ਸਿੰਘ ''ਗੁਰ ਇਤਿਹਾਸ ਨੂੰ ਬਾਹਰਮੁਖੀ ਤੱਥਗਤ ਅਤੇ ਅਨਿੱਜੀ ਕਾਲ ਕ੍ਰਮਕ ਘਟਨਾ ਸੰਗ੍ਰਿਹ ਦੀ ਤੁਲਨਾ ਵਿੱਚ ਅੰਤਰਮੁਖੀ ਨਿੱਜੀ ਤੇ ਦਿੱਬ ਦ੍ਰਿਸ਼ਟੀ ਵਾਲਾ ਜਿਉਂਦਾ ਜਾਗਦਾ ਤੱਥਗਤ ਵਰਨਣ ਕਹਿੰਦੇ ਹਨ। ਗੁਰੂ ਸਾਹਿਬਾਨ ਦੀਆਂ ਜੀਵਨੀਆਂ ਸਾਖੀ ਪਰੰਪਰਾ ਦੇ ਰੂਪ ਵਿੱਚ ਪਾਠਕਾਂ ਤਕ ਅੱਪੜੀਆਂ, ਭਾਈ ਬਾਲਾ ਜੀ, ਭਾਈ ਗੁਰਦਾਸ (ਕਵਿਤਾ ਰੂਪ) ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਮਹੰਤ ਸੁਮੇਰ ਸਿੰਘ ਪਟਨਾ, ਸੰਤ ਧਿਆਨ ਸਿੰਘ ਕਾਦਰਾਬਾਦੀ, ਸੰਤ ਸੰਤੋਖ ਸਿੰਘ ਬਾਹੋਵਾਲ ਆਦਿ ਲੇਖਕਾਂ ਨੇ ਜਨਮ ਸਾਖੀ ਸਾਹਿਤ ਰੂਪ ਨੂੰ ਮਾਲਾ ਮਾਲ ਕੀਤਾ ਹੈ। ਧਿਆਨ ਸਿੰਘ ਕਾਦਰਾਬਾਦੀ ਤੇ ਸੰਤੋਖ ਸਿੰਘ ਬਾਹੋਵਾਲ ਨੇ ਆਜ਼ਾਦੀ ਘੁਲਾਟੀਏ ਤੇ ਨਾ ਮਿਲਵਰਤਣ ਲਹਿਰ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਕਾਲ ਤੇ ਉਹਨਾਂ ਦੀ ਜਲਾਵਤਨੀ ਤੋਂ ਕੁਝ ਚਿਰ ਬਾਅਦ ਦਾ ਹਾਲ ਲਿਖਿਆ। / ਇਸੇ ਜਨਮ ਸਾਖੀ ਪਰੰਪਰਾ ਨੂੰ ਅੱਗੇ ਤੋਰਦਿਆਂ ਨਾਮਧਾਰੀ ਪੰਥ ਦੇ ਸ਼੍ਰੋਮਣੀ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀਓਂਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਤੇ ਉਹਨਾਂ ਦੇ ਸਮੇਂ ਦੇ ਹਾਲਾਤ ਨੂੰ ਇਕ ਵੱਡ ਆਕਾਰੀ ਗ੍ਰੰਥ ਦੇ ਰੂਪ 'ਚ ਪਾਠਕਾਂ ਸਾਹਮਣੇ ਲਿਆਂਦਾ ਹੈ, ਜਿਸਦਾ ਨਾਮ ਵੀ ਉਹਨਾਂ ਨੇ ਜੱਸ ਜੀਵਨ (ਛੇ ਭਾਗ) ਰੱਖਿਆ ਹੈ। ਜੱਸ-ਜੀਵਨ ਵਿਚ 1889 ਤੋਂ ਸ਼ੁਰੂ ਕਰਕੇ 1959 ਈ: ਤੱਕ ਨਾਮਧਾਰੀ

ਪੰਥ ਦਾ ਭਰਪੂਰ ਲੇਖਾ ਜੋਖਾ ਕੀਤਾ ਹੈ। ਜਿਸ ਵਿੱਚ ਓਦੋਂ ਦੇ ਹਾਲਾਤਾਂ 'ਤੇ ਝਾਤ ਪਾਈ ਗਈ ਹੈ। ਸ੍ਰ: ਸਵਰਨ ਸਿੰਘ ਵਿਰਕ ਅਨੁਸਾਰ ''ਜੱਸ-ਜੀਵਨ' ਵਿੱਚ ਬਿਕਰਮੀ 1946 ਤੋਂ 2016 ਬਿਕਰਮੀ (1889-1959 ਈ:) ਤਕ ਸੱਤ ਦਹਾਕਿਆਂ ਦਾ ਨਾਮਧਾਰੀ ਜਗਤ ਦਾ ਇਤਿਹਾਸ, ਸਮਾਜਕ ਰਾਜਨੈਤਿਕ, ਆਰਥਕ ਤੇ ਅਧਿਆਤਮਕ ਸਰਵੇਖਣ ਕਰਨ ਵਾਲਿਆਂ ਲਈ ਬੇਸ਼ਕੀਮਤੀ ਖ਼ਜ਼ਾਨਾ ਭਰਿਆ ਪਿਆ ਹੈ। ਸ੍ਰੀ ਕਿਰਪਾਲ ਸਿੰਘ ਕਸੇਲ ਤਾਂ ਜੱਸ-ਜੀਵਨ ਨੂੰ ਨਾਮਧਾਰੀ ਪੰਥ ਦਾ ''ਗਿਆਨ ਕੋਸ਼'' ਕਹਿੰਦੇ ਹਨ ਤੇ ਨਾਮਧਾਰੀ ਦਰਬਾਰ ਦੇ ਸਕੱਤਰ ਹਰਵਿੰਦਰ ਸਿੰਘ ਹੰਸਪਾਲ ਲਿਖਦੇ ਹਨ ਕਿ ''ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਤੇ ਤੱਥ ਸੰਭਾਲਣ ਵਾਲਿਆਂ ਸਮਕਾਲੀ ਲੇਖਕਾਂ ਵਿੱਚੋਂ ਸੰਤ ਤਰਨ ਸਿੰਘ ਵਹਿਮੀ ਸਿਰਮੌਰ ਹਨ। ਇਸ ਮਹਾਨ ਲਿਖਾਰੀ ਦਾ ਜਨਮ 1902 ਈ: 'ਚ ਸਰਦਾਰਨੀ ਜੀਵਨ ਕੌਰ ਦੀ ਕੁੱਖੋਂ ਸ੍ਰ. ਸੰਤ ਸਿੰਘ ਦੇ ਘਰ ਪਿੰਡ ਹਿੰਦੂ ਚੱਕ ਜ਼ਿਲ੍ਹਾ ਗੁਜਰਾਂਵਾਲਾ (ਪਾਕਿ) 'ਚ ਹੋਇਆ, ਵਹਿਮੀ ਜੀ ਦੇ ਦਾਦਾ ਦਿਆਲ ਸਿੰਘ ਤੇ ਪੜਦਾਦਾ ਅਤਰ ਸਿੰਘ ਦੇ ਨਾਵਾਂ ਦਾ ਜ਼ਿਕਰ ਬਰਤਾਨਵੀ ਹਾਕਮਾਂ ਦੀਆਂ ਖੁਫੀਆ ਰਿਪੋਰਟਾਂ 'ਚ ਆਉਂਦਾ ਹੈ ਕਿਉਂ ਜੋ ਇਹ ਕੂਕਾ ਲਹਿਰ ਵੇਲੇ ਦੇ ਆਜ਼ਾਦੀ ਘੁਲਾਟੀਏ ਸਨ। ਪੰਜ ਜਮਾਤਾਂ ਪੜ੍ਹੇ ਵਹਿਮੀ ਜੀ ਜੱਦੀ ਪੁਸ਼ਤੀ ਜ਼ਿਮੀਂਦਾਰ ਸਨ। ਪਹਿਲੀ ਉਮਰੇ ਹੀ ਨਾਮਧਾਰੀ ਪੰਥ ਦੀ ਚੇਟਕ ਲਗ ਜਾਣ ਕਾਰਨ ਜੋ ਉਹਨਾਂ ਨੂੰ ਵਿਰਾਸਤ 'ਚ ਮਿਲੀ, ਆਪ ਸ਼ਰਧਾਵਾਨ ਸੇਵਕ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਥਾਹ ਕ੍ਰਿਪਾ ਸਦਕਾ ਤੇ ਜੀਵਨ ਸਾਖੀਆਂ, ਕਿੱਸੇ ਆਦਿ ਪੜ੍ਹਣ ਕਰਕੇ ਆਪ ਜੀ ਦੇ ਮਨ 'ਚ ਵੀ ਲਿਖਾਰੀ ਬਿਰਤੀ ਦੇ ਬੀਜ ਪਨਪੇ। ਵਹਿਮੀ ਜੀ ਨੇ ਪਹਿਲਾਂ ਕਵਿਤਾ 'ਤੇ ਹੱਥ ਅਜ਼ਮਾਇਆ। ਸਾਖੀਆਂ 'ਤੇ 'ਪ੍ਰੇਮ ਅੱਖਰ' ਵਹਿਮੀ ਜੀ ਦੀ ਪਹਿਲੀ ਰਚਨਾ ਹੈ ਜੋ ਕਾਵਿ ਰੂਪ 'ਚ ਸੀ ਹਰਫੀ ਹੈ। ਕਿੱਸਾ ਕਾਵਿ 'ਚ 'ਸੋਰਠ ਬੀਜਾ' ਪ੍ਰੀਤ ਕਹਾਣੀ ਹੈ ਜਿਸਦੀ ਭੂਮਿਕਾ ਵੀ ਪ੍ਰੀਤਲੜੀ ਵਾਲੇ ਸ੍ਰ. ਗੁਰਬਖ਼ਸ਼ ਸਿੰਘ ਹੁਰਾਂ ਲਿਖੀ ਸੀ। ਫਿਰ ਭਾਈ ਬਾਲਾ ਜੀ, ਭਾਈ ਸੰਤੋਖ ਸਿੰਘ ਆਦਿ ਜਨਮ ਸਾਖੀ ਲਿਖਾਰੀਆਂ ਤੇ ਸਮਕਾਲੀਆਂ, ਨਾਹਰ ਸਿੰਘ ਹਿਸਟੋਰੀਅਨ, ਨਿਧਾਨ ਸਿੰਘ ਆਲਮ, ਇੰਦਰ ਸਿੰਘ ਚਕਰਵਰਤੀ ਆਦਿ ਤੋਂ ਉਤਸ਼ਾਹ ਲੈ ਕੇ ਵਹਿਮੀ

ਹੁਰਾਂ ਗੁਰ ਇਤਿਹਾਸ ਲਿਖਣਾ ਆਰੰਭਿਆ। ਲਿਖਾਰੀ ਨੇ ਖੁਦ ਜੱਸ ਜੀਵਨ ਭਾਗ ਪਹਿਲੇ ਦੇ ਸਫਾ 5 'ਤੇ ਲਿਖਿਆ ਹੈ,

'ਮੈਂ ਭੀ ਤਿਨ ਕੀ ਗੈਲ ਚਲੈ ਹੋਂ,
ਮਿਹਰ ਕਰੇ ਗੁਰ ਤਿਨੇ ਮਿਲੈ ਹੋ।
ਗੁਰਸਿਖੀ ਕੇ ਸੰਗ ਰਲਾਏ,
ਅਨ ਤਰਨੇ ਕੋ ਅਮਰ ਕਰਾਏ।'

ਜੱਸ ਜੀਵਨ 'ਚ ਵਹਿਮੀ ਜੀ ਨੇ ਅਥਾਹ ਸ਼ਰਧਾ ਨਾਲ ਆਪਣੇ ਇਸ਼ਟ ਦੀ ਅਰਾਧਨਾ ਕਰਦਿਆਂ ਗੁਰੂ ਦਾ ਜੱਸ ਹੀ ਲਿਖਿਆ ਹੈ। ਸਾਧਾਰਨ ਤੇ ਠੇਠ ਸ਼ਰਧਾ ਵਾਲੀ ਸ਼ੈਲੀ 'ਚ ਉਹਨਾਂ ਹਰ ਤੱਥ ਦੀ ਤਹਿ ਤਕ ਜਾ ਕੇ ਸੱਚਾਈ ਲਿਖੀ ਹੈ। ਪ੍ਰੋ: ਕਸੇਲ ਅਨੁਸਾਰ ''ਜੱਸ-ਜੀਵਨ ਰਹੱਸਮਈ ਢੰਗ 'ਚ ਲਿਖਿਆ ਵੱਡ-ਆਕਾਰੀ ਗ੍ਰੰਥ ਹੈ ਤੇ ਇਸ ਵਿੱਚ ਬਹੁਤ ਵੱਡੀ ਦੁਰਲੱਭ ਅਤੇ ਨਿੱਜੀ ਜਾਣਕਾਰੀ 'ਤੇ ਅਧਾਰਤ ਪੇਸ਼ ਕੀਤੀ ਗਈ ਪ੍ਰਮਾਣਿਕ ਸਮੱਗਰੀ ਹੈ।'' ਸਮੁੱਚੀ ਕਿਰਤ ਨੂੰ ਲਿਖਾਰੀ ਨੇ ਲੋੜ ਅਨੁਸਾਰ ਗੁਰਬਾਣੀ ਦੀਆਂ ਤੁਕਾਂ ਨਾਲ ਪਰੋ ਕੇ ਪੇਸ਼ ਕੀਤਾ ਹੈ, ਹਰ ਸਾਲ ਦੀ ਸ਼ੁਰੂਆਤ ਮੰਗਲਾਚਰਨ ਲਿਖ ਕੇ ਆਰੰਭੀ ਹੈ ਤੇ ਇਓਂ ਭਾਸਦਾ ਹੈ ਕਿ ਲੇਖਕ ਦਾ ਗੁਰਬਾਣੀ ਪ੍ਰਤੀ ਗਿਆਨ ਵੀ ਭਰਪੂਰ ਹੈ। ਆਜ਼ਾਦੀ ਤੋਂ ਬਾਅਦ ਦੇ ਉਜਾੜੇ ਤੇ ਮੁੜ ਵਸੇਬੇ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਕੀਤੇ ਗਏ ਯਤਨਾਂ ਦਾ ਭਰਪੂਰ ਵਰਨਣ ਇਸ ਪੁਸਤਕ 'ਚ ਮਿਲਦਾ ਹੈ। ਸਾਹਿਤ ਦੇ ਜਨਮ ਸਾਖੀ ਵਾਰਤਕ ਰੂਪ 'ਚ ਲਿਖਦਿਆਂ ਲਿਖਾਰੀ ਨੇ ਕਿਤੇ-ਕਿਤੇ ਨਾਟਕੀ ਢੰਗ ਨਾਲ ਵਾਰਤਾਲਾਪ ਵੀ ਲਿਖੇ ਹਨ ਤੇ ਨਿਪੁੰਨ ਤੇ ਰੋਚਕ ਵਾਕਾਂ ਰਾਹੀਂ ਕਾਵਿਕਤਾ ਵੀ ਭਰੀ ਹੈ ਜੋ ਰਵਾਨਗੀ ਵਾਲੀ ਹੈ, ਜਿਵੇਂ ਭਾਗ 4 ਸਫਾ 100 'ਤੇ ਅਜ਼ਾਦੀ ਸਮੇਂ ਦੇ ਹਾਲਾਤਾਂ ਦਾ ਵੇਰਵਾ ਦਿੰਦਿਆਂ ਇੰਝ ਲਿਖਿਆ ਹੈ, ''ਜੇ ਜਿਨਾਹ ਨੇ ਹਿੰਦੁਸਤਾਨ ਫਨਾਹ ਕਰਨਾ ਅਰੰਭਿਆ ਤੇ ਨਾ ਟਲਿਆ ਤਾਂ ਗਾਂਧੀ, ਹੋਰਾਂ ਭੀ ਤਾਂ ਭਾਰਤ ਦੇ ਕਤਲ ਹੋਣ ਨੂੰ ਮੰਨ ਲਿਆ' ਜਾਂ 18 ਅਗਸਤ 47 ਨੂੰ ਜਦੋਂ ਹਿੰਦ ਪਾਕ ਦੀ ਹੱਦ ਸੁਣਾਈ ਤਾਂ ਲਿਖਾਰੀ ਲਿਖਦਾ ਹੈ ''ਪਰ ਹੱਦ ਸੁਨਾਣ ਅੰਗ੍ਰੇਜ਼ਾਂ ਦੀ ਤੋਂ ਬਾਅਦ ਤਾਂ ਹੱਦ ਹੀ ਨਾ ਰਹੀ'', ਇੱਥੇ ਕਤਲੇਆਮ

ਵਲ ਇਸ਼ਾਰਾ ਹੈ। ਪੰਜਾਬੀ ਸਾਹਿਤ ਦੇ ਇਤਿਹਾਸ ਦਾ ਪੁਨਰ ਮੁਲਾਂਕਣ ਕਰਦਿਆਂ ਡਾ. ਈਸ਼ਰ ਸਿੰਘ ਤਾਂਘ ਲਿਖਦੇ ਹਨ, ''ਸੰਤ ਤਰਨ ਸਿੰਘ ਵਹਿਮੀ ਜੱਸ ਜੀਵਨ (6 ਜਿਲਦਾਂ ਵਿੱਚ) ਦੀ ਰਚਨਾ ਕਰਕੇ ਪੰਜਾਬੀ ਵਾਰਤਕ ਨੂੰ ਅਧਿਆਤਮਕ ਆਤਮਕ ਬਿਰਤੀ ਨਾਲ ਜੋੜੀ ਰੱਖਿਆ। ਆਤਮਕ ਆਦਰਸ਼ ਤੋਂ ਪ੍ਰੇਰਿਤ ਹੋ ਕੇ ਲੇਖਕ ਨੇ ਸ਼ਰਧਾ-ਸਤਿਕਾਰ ਦੀ ਮੂਲ ਭਾਵਨਾ ਅਧੀਨ ਨਾਮਧਾਰੀ ਸ਼ਖਸੀਅਤਾਂ ਦੀ ਅੰਤਰ-ਚੇਤਨਾ ਨੂੰ ਇਤਿਹਾਸਕ ਵੇਰਵਿਆਂ ਵਾਂਗ ਉਸਾਰਿਆ ਹੈ, ਜਿਹੜਾ ਸਮਕਾਲੀ ਜੀਵਨ ਜਾਂਚ ਨਾਲ ਸਿੱਧਾ ਜੁੜਿਆ ਹੋਣ ਕਾਰਨ ਪ੍ਰੇਰਕ ਵੀ ਬਣਦਾ ਹੈ ਅਤੇ ਕਲਾਂਤਰ ਵਿਚ ਖੋਜ ਦਾ ਅਧਾਰ ਵੀ ਬਣਦਾ ਹੈ ਕਿਉਂਕਿ ਇਸ ਅੰਦਰ ਦਰਜ ਪ੍ਰਸੰਗਾਂ ਦੀ ਇਤਿਹਾਸਕ ਪ੍ਰਮਾਣਕਤਾ ਲਈ ਉਨਾਂ ਨੇ ਸਾਰੇ ਸਾਧਨ ਵਰਤੇ, ਜਿਹੜੇ ਉਨ੍ਹਾਂ ਕੋਲ ਸਹਿਜ ਰੂਪ ਵਿਚ ਉਪਲਬਧ ਸਨ। 'ਜੱਸ ਜੀਵਨ' ਵਾਰਤਕ ਦਾ ਇਕ ਅਜਿਹਾ ਨਮੂਨਾ ਹੈ ਜਿਹੜਾ ਨਾਮਧਾਰੀ ਪੰਥ ਦੇ ਫਲਸਫੇ-ਸਿਧਾਂਤ, ਵਿਚਾਰਧਾਰਾ, ਜੀਵਨ ਜਾਂਚ ਚਿੰਤਨ-ਬਿਰਤੀ ਤੋਂ ਇਲਾਵਾ ਭਾਸ਼ਾ, ਸ਼ੈਲੀ ਅਤੇ ਅਭਿਵਿਅਕਤੀ ਪੱਖੋਂ ਪੰਜਾਬੀ ਵਾਰਤਕ ਵਿਚ ਵਿਲੱਖਣ ਹੋ ਨਿਬੜਦਾ ਹੈ ਕਿਉਂਕਿ ਇਸ ਵਿਚ ਸਾਖੀ, ਵਾਰਤਾ, ਬਚਨ, ਸਹਿਤਕ-ਗੁਣ, ਇਤਿਹਾਸਕ-ਅਧਾਰ, ਸ਼ਰਧਾ, ਪ੍ਰੇਮ-ਭਾਵਨਾ, ਭਾਸ਼ਾ ਦੀ ਸਹਿਜ-ਸਾਦਗੀ ਅਤੇ ਮੰਤਵ ਦੀ ਪੂਰਤੀ ਬਹੁਤ ਕੁਝ ਇਕ ਥਾਂ ਇਕੱਠਾ ਹੋ ਗਿਆ ਹੈ। ਇਹ ਸਮੁੱਚੀ ਰਚਨਾ ਮਨੁੱਖ-ਹਿਤੈਸ਼ੀ ਕਦਰਾਂ-ਕੀਮਤਾਂ ਦੀ ਤਰਜਮਾਨੀ ਕਰਦੀ ਹੈ ਅਤੇ ਸਮਾਜ ਨੂੰ ਪੰਜਾਬੀ ਵਿਰਾਸਤੀ ਸਿਹਤਮੰਦ ਮੁੱਲਾਂ ਨਾਲ ਜੋੜ ਕੇ ਸਭਿਆਚਾਰ ਨੂੰ ਸੰਭਾਲਣ ਦਾ ਯਤਨ ਵੀ ਕਰਦੀ ਹੈ। ਪੱਛਮੀ ਵਾਰਤਕ ਰੂਪਾਂ ਅਤੇ ਸ਼ੈਲੀਆਂ ਤੋਂ ਮੁਕਤ ਇਹ ਰਚਨਾ ਪੁਰਾਤਨ ਪੰਜਾਬੀ ਵਾਰਤਕ ਦਾ ਅਗਲਾ ਪੜਾਅ ਮੰਨਿਆ ਜਾ ਸਕਦਾ ਹੈ। (ਸਫਾ 577-578) ਇਹ ਵੱਡ ਆਕਾਰੀ ਗ੍ਰੰਥ ਸਤ ਦਹਾਕਿਆਂ ਦੇ ਨਾਮਧਾਰੀ ਇਤਿਹਾਸ ਦਾ ਸ਼ੀਸ਼ਾ ਹੈ। ਨਾਮਧਾਰੀ ਪਰਿਵਾਰਾਂ ਦਾ ਪਿਛੋਕੜ ਤੇ ਨਾਮਧਾਰੀਆਂ ਦੇ ਸੱਭਿਆਚਾਰ ਦਾ ਉਲੇਖ ਇਸ ਪੁਸਤਕ ਦੀ ਪ੍ਰਾਪਤੀ ਹੈ। ਅੱਜ ਜੇ ਨਾਮਧਾਰੀ ਇਤਿਹਾਸ ਜਾਂ ਸਾਹਿਤ ਬਾਰੇ ਕੋਈ ਵੀ ਲਿਖਤ ਪੜ੍ਹੀਏ ਤਾਂ ਹਰ ਪੁਸਤਕ 'ਚ ਹਵਾਲੇ ਜੱਸ ਜੀਵਨ ਦੇ ਹੀ ਮਿਲਦੇ ਹਨ। ਇੰਝ ਲਗਦਾ ਹੈ ਕਿ ਪ੍ਰਮਾਣਿਕਤਾ ਲਈ ਹਰ ਲਿਖਾਰੀ ਜੱਸ ਜੀਵਨ ਦਾ

ਸਹਾਰਾ ਲੈਂਦਾ ਹੈ। ਭਾਵੇਂ ਉਹ ਡਾ. ਅਮਰ ਭਾਰਤੀ ਜੀ ਦੀ ਲਿਖਤ ਹੋਵੇ ਜਾਂ ਦਵਿੰਦਰ ਸਿੰਘ ਗਿਲ, ਸਵਰਨ ਸਿੰਘ ਸਨੇਹੀ, ਜਸਵਿੰਦਰ ਸਿੰਘ ਦਿੱਲੀ ਰਿਸਰਚ ਸਕਾਲਰ, ਆਤਮਾ ਸਿੰਘ ਸੰਨਖਤਰਾ ਜਾਂ ਸੂਬਾ ਸੁਰਿੰਦਰ ਕੌਰ ਖਰਲ ਹੋਵੇ। ਜੱਸ-ਜੀਵਨ ਨਾਮਧਾਰੀਆਂ ਦੇ ਇਤਿਹਾਸਕ ਵਿਰਸੇ ਨੂੰ ਸਾਂਭੀ ਬੈਠਾ ਹੈ ਜੋ ਅਗਲੀਆਂ ਪੀੜੀਆਂ ਲਈ ਚਾਨਣ ਮੁਨਾਰਾ ਹੈ। ਇਸ ਪੁਸਤਕ ਤੋਂ ਇਲਾਵਾ ਵੀ ਲੇਖਕ ਨੇ ਖੋਜ ਭਰਪੂਰ ਪੁਸਤਕਾਂ ਪੰਜਾਬੀ ਪਾਠਕਾਂ ਦੀ ਝੋਲੀ ਪਾਈਆਂ ਹਨ। ''ਨਦੇੜੋਂ ਬਾਦ ਦਸਮ ਗੁਰੂ ਦਰਸ਼ਨ'', ''ਨਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ'' ''ਸੁਹੇਵਾ ਸਾਹਿਬ'', ''ਪੰਜ ਨਿਰਨੇ'' ਤੇ ''ਸਾਫ ਪਾਣੀ'' ਆਦਿ ਦਰਜਨ ਦੇ ਕਰੀਬ ਪੁਸਤਕਾਂ ਲਿਖੀਆਂ ਹਨ। ਲੇ ਖਕ ਦੀ ਇਕ ਹੋਰ ਸਾਰੇ ਪੁਰਾਤਨ ਸਿੱਖ ਲਿਖਾਰੀਆਂ ਤੋਂ ਵੱਡੀ ਪ੍ਰਾਪਤੀ ਇਹ ਹੈ ਕਿ ਉਸਨੇ ਆਪਣੇ ਜਿਉਂਦੇ ਜੀ ਸਭ ਪੁਸਤਕਾਂ ਦੀ ਪ੍ਰਕਾਸ਼ਨਾ ਘਰੋਂ ਪੈਸਾ ਖਰਚ ਕਰਕੇ ਪਾਠਕਾਂ ਦੇ ਅਰਪਨ ਕੀਤੀਆਂ। ਮਰਨ ਉਪਰੰਤ ਉਹਨਾਂ ਦੇ ਪਰਿਵਾਰ ਵਲੋਂ ਉਹਨਾਂ ਦੀ ਯਾਦ 'ਚ ਹਰ ਸਾਲ ਸਾਹਿੱਤਕ ਸਮਾਗਮ ਕਰਵਾਏ ਜਾਂਦੇ ਰਹੇ ਹਨ ਅਤੇ ਉੱਘੀਆਂ ਸਾਹਿੱਤਕ ਹਸਤੀਆਂ ਨੂੰ ਸਨਮਾਨਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸਨਮਾਨ ਨਾਮਧਾਰੀ ਸਾਹਿੱਤ ਤੇ ਪੰਜਾਬੀ ਦੇ ਲਿਖਾਰੀਆਂ ਦੀ ਸ਼ਾਨ ਬਣੇ। ਜਗਦੀਸ਼ ਸਿੰਘ ਵਰਿਆਮ, ਆਤਮਾ ਸਿੰਘ ਸਨਖਤਰਾ, ਡਾ. ਈਸ਼ਰ ਸਿੰਘ ਤਾਂਘ, ਜੀਵਨ ਸਿੰਘ ਕਵੀਸ਼ਰ, ਬਿਸ਼ਨ ਸਿੰਘ ਹਿਸਟੋਰੀਅਨ, ਹਰਨਾਮ ਦਾਸ ਸਹਿਰਾਈ (ਇਤਹਾਸਕ ਨਾਵਲਕਾਰ) ਪ੍ਰੋ. ਕਿਰਪਾਲ ਸਿੰਘ ਕਸੇਲ ਅਤੇ ਨਾਹਰ ਸਿੰਘ ਐਮ.ਏ. ਮਰਨ ਉਪਰੰਤ ਆਦਿ ਨੂੰ ਦਿੱਤਾ ਗਿਆ। 1997 ਤੋਂ ਸਮਾਗਮ ਪੰਥ ਦੇ ਮਾਲਕ, ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਸਦਕਾ ਪੰਥ ਵਲੋਂ ਕਰਵਾਉਣ ਦਾ ਉਪਰਾਲਾ ਕੀਤਾ ਗਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਹਰ ਬਚਨ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਰਾਹੀਂ ਪਰੋਅ ਕੇ ਪੇਸ਼ ਕਰਦੇ ਹਨ ਤੇ ਰਸਨਾ ਪਵਿਤਰ ਕਰਵਾਉਣ ਲਈ ਸਦਾ ਹੀ ਸੰਗਤ ਨੂੰ ਹੁਕਮ ਕਰਦੇ ਹਨ ਕਿ ਕਿ ''ਆਖੋ ਧੰਨ ਸਤਿਗੁਰੂ ਪਰਤਾਪ ਸਿੰਘ ਜੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਤਰਨ ਸਿੰਘ ਵਹਿਮੀ ਜੀ ਦੀ ਨਾਮਧਾਰੀ ਪੰਥ ਪ੍ਰਤੀ ਦੇਣ ਨੂੰ ਧਿਆਨ 'ਚ ਰਖਦਿਆਂ

ਵਹਿਮੀ ਜੀ ਅਤੇ ਉਹਨਾਂ ਦੇ ਪਰਿਵਾਰ ਤੇ ਸਦਾ ਹੀ ਆਪਣਾ ਮੇਹਰ ਭਰਿਆ ਹੱਥ ਰਖਿਆ ਹੈ। ਇੰਝ ਲਗਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਜੋ ਉਹਨਾਂ ਵਹਿਮੀ ਜੀ ਬਾਰੇ ਕੀਤੇ ਸਨ ਸਚ ਹੋ ਰਹੇ ਹਨ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਹਿਮੀ ਜੀ ਨੂੰ ਕਿਹਾ ''ਤੂੰ ਕੰਮ ਕਰੀ ਜਾ ਤੇਰੀ ਕਦੀ ਕਦਰ ਪਵੇਗੀ''

ਸਤਿਗੁਰੂ ਜਗਜੀਤ ਸਿੰਘ ਜੀ ਹਰ ਥਾਂ ਵਹਿਮੀ ਜੀ ਦੀ ਲਿਖਤ ਜੱਸ ਜੀਵਨ ਦਾ ਜਿਕਰ ਕਰਦੇ ਹਨ। ਪਿਛਲੇ ਸਾਲ ਬਸੰਤ ਮੇਲੇ ਤੇ ਜਦ ਮੈਂ ਮੱਥਾ ਟੇਕਿਆ ਤਾਂ ਇਕ ਦਮ ਮੈਨੂੰ ਕਹਿਣ ਲੱਗੇ, ਵਹਿਮੀ ਜੀ ਦੇ ਜੱਸ ਜੀਵਨ ਨੂੰ ਹਿੰਦੀ 'ਚ ਤਰਜਮਾ ਕਰਵਾ ਕੇ ਛਪਵਾਵਾਂਗੇ। ਐਤਕੀਂ ਵੀ ਅੱਜ 21 ਫਰਵਰੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਇਸ ਵਾਰ ਦਾ ਸਨਮਾਨ ਪੰਥ ਦੇ ਅਨਿਨ ਸ਼ਰਧਾਲੂ ਤੇ ਸੇਵਕ ਸੂਬਾ ਮੇਲਾ ਸਿੰਘ ਜੀ ਨੂੰ ਦਿੱਤਾ ਜਾ ਰਿਹਾ ਹੈ।

ਵਹਿਮੀ ਪਰਿਵਾਰ ਵਲੋਂ 18 ਕੀਤੇ ਗਏ ਸਾਹਿਤਕ ਸਮਾਗਮਾਂ ਦੀ ਸਿਖਰ ਉਸ ਵੇਲੇ ਹੋਰ ਵੀ ਬਲੁੰਦੀਆਂ ਛੋਹ ਗਈ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਗਲੇਰੇ ਸਮਾਗਮ ਪੰਥ ਦੀ ਸਰਪ੍ਰਸਤੀ ਹੇਠ ਕਰਨ ਲਈ ਨਾਮਧਾਰੀ ਦਰਬਾਰ ਨੂੰ ਹੁਕਮ ਕੀਤਾ

ਪੰਜਾਬੀ ਸਾਹਿਤ ਦੇ ਨਾਮਵਰ ਹਸਤਾਖਰ, ਵਹਿਮੀ ਜੀ ਦੀਆਂ ਰਚਨਾਵਾਂ ਦਾ ਨੋਟਿਸ ਲੈ ਰਹੇ ਹਨ ਤੇ ਪੰਜਾਬੀ ਸਾਹਿਤ ਦੇ ਇਤਿਹਾਸ ਚ' ਵੀ ਵਹਿਮੀ ਜੀ ਦੇ ਨਾ ਦਾ ਚਰਚਾ ਹੋਣ ਲਗ ਪਿਆ ਹੈ। ਵਹਿਮੀ ਜੀ ਦੀ ਇਸ ਲਿਖਤ ਦੀ ਮਕਬੂਲੀਅਤ ਕਦੀ ਵੀ ਇੰਝ ਨਾ ਵਧਦੀ ਜੇ ਸਮੇ ਦੇ ਮਾਲਕ, ਪੰਥ ਦੇ ਰਹਿਬਰ, ਸਤਿਗੁਰੂ ਜਗਜੀਤ ਸਿੰਘ ਜੀ ਵਹਿਮੀ ਜੀ ਦੀਆਂ ਲਿਖਤਾਂ ਨੂੰ ਨਾ ਸਾਂਭਦੇ।

**ਗੁਰਭੇਜ ਸਿੰਘ ਗੁਰਾਇਆ**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰੂ ਘਰ ਦੇ ਅਨਿਨ ਸੇਵਕ– ਸੂਬਾ ਮੇਲ਼ਾ ਸਿੰਘ ਜੀ

- ਦੇਵਿੰਦਰ ਸਿੰਘ 'ਗਿਲ

ਸਤਿਗੁਰੂ ਅਕਾਲ ਪੁਰਖ ਹੁੰਦਾ ਹੈ, ਅਕਾਲ ਪੁਰਖ ਤੇ ਉਸ ਵਿਚ ਕੋਈ ਭੇਦ ਨਹੀਂ ਹੁੰਦਾ। ਉਹ ਸਿੱਖ ਦਾ ਪਿਤਾ, ਮਾਤਾ, ਬੰਧਪ ਤੇ ਭਰਾਤਾ ਹੁੰਦਾ ਹੈ ਅਤੇ ਸਿਖ ਦੀ ਪ੍ਰਤਿਪਾਲਨਾ ਕਰਦਾ ਹੈ, ਸਿੱਖ ਨੂੰ ਗੁਰਮੁੱਖ ਬਣਾਉਂਦਾ ਹੈ, ਮਨਮੁੱਖਤਾ ਵਲੋਂ ਮੋੜਦਾ ਹੈ। ਉਹ ਆਪ ਵੀ ਨਾਮ ਜਪਦਾ ਹੈ ਅਤੇ ਸਿੱਖ ਨੂੰ ਵੀ ਨਾਮ ਜਪਣ ਦੀ ਪ੍ਰੇਰਨਾ ਕਰਦਾ ਹੈ ਅਤੇ ਫਿਰ ਉਸਦਾ ਪ੍ਰਤਿਪਾਲਕ ਬਣਕੇ ਉਸਦੇ ਅੰਗ ਸੰਗ ਸਹਾਈ ਹੁੰਦਾ ਹੈ। ਪੰਚਮ ਪਾਤਸ਼ਾਹ ਸਾਹਿਬ ਗੁਰੂ ਅਰਜਨ ਦੇਵ ਜੀ ਪਵਿਤਰ ਬਾਣੀ ਸੁਖਮਣੀ ਸਾਹਿਬ ਵਿਚ ਸਤਿਗੁਰੂ ਦੀ ਵਡਿਆਈ ਕਰਦੇ ਹੋਏ ਲਿਖਦੇ ਹਨ :-

"ਸਤਿਗੁਰੂ ਸਿੱਖ ਕੀ ਕਰੇ ਪ੍ਰਤਿਪਾਲ ॥
ਸੇਵਕ ਕਉ ਗੁਰ ਸਦਾ ਦਿਆਲ॥
ਸਿੱਖ ਕੀ ਗੁਰ ਦੁਰਮਤਿ ਮਲੁ ਹਿਰੈ॥
ਗੁਰਬਚਨੀ ਹਰਿਨਾਮ ਉਚਰੈ॥
ਸਤਿਗੁਰ ਸਿੱਖ ਕੇ ਬੰਧਨ ਕਾਟੈ॥
ਗੁਰ ਕਾ ਸਿੱਖ ਬਿਕਾਰ ਤੇ ਹਾਟੈ॥"

ਐਸੇ ਗੁਰਮੁਖ ਪਿਆਰੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਦਕੀ ਗੁਰਸਿਖ ਸਵਰਗਵਾਸੀ ਸੰਤ ਤਰਨ ਸਿੰਘ ਵਹਿਮੀ ਜੀ ਸਨ ਜਿਨ੍ਹਾਂ ਨੇ ਵਡਮੁਲੇ ਕਾਵਿ ਸੰਗ੍ਰਹਿ ਅਤੇ ਨਾਮਧਾਰੀ ਇਤਿਹਾਸ ਬਾਰੇ ਅਨੇਕ ਪੁਸਤਕ ਰਚ ਕੇ ਸਤਿਗੁਰੂ ਜੀ ਨੂੰ ਰੀਝਾ ਲਿਆ ਸੀ। ਸਤਿਗੁਰੂ ਜੀ ਨੇ ਵੀ ਉਸਦਾ ਲੋਕ ਸੁਖੀਆ ਪ੍ਰਲੋਕ ਸੁਹੇਲਾ ਕਰ ਦਿੱਤਾ, ਉਹਨਾਂ ਦਾ ਹਲਤ ਪਲਤ ਸਵਾਰ ਦਿੱਤਾ ਸੀ ਅਤੇ ਉਹਨਾਂ ਦੇ ਪ੍ਰਲੋਕ ਗਵਨ ਤੋਂ ਬਾਅਦ ਉਹਨਾਂ ਦੀ ਯਾਦ ਵਿਚ ਉਨ੍ਹਾਂ ਦੇ ਪਰਿਵਾਰ ਵਲੋਂ ਯਾਦਗਾਰੀ ਸਲਾਨਾ ਸਮਾਰੋਹ ਕਰਨ ਦੀ

ਨਵੀ ਪਿਰਤ ਨਾਮਧਾਰੀ ਸਮਾਜ ਵਿਚ ਪਾਈ ਹੈ ਅਤੇ ਉਸ ਯਾਦਗਾਰੀ ਸਮਾਰੋਹ ਦੇ ਬਹਾਨੇ ਹਰ ਸਾਲ ਸਥਾਪਿਤ ਸਾਹਿਤਕਾਰਾਂ ਦਾ ਸਨਮਾਨ ਕੀਤਾ ਜਾਂਦਾ ਹੈ ਅਤੇ ਨਾਮਧਾਰੀ ਇਤਿਹਾਸ ਤੇ ਸਾਹਿਤ ਬਾਰੇ ਪੇਪਰ ਪੜ੍ਹਕੇ ਨਵੇਂ ਪੁੰਗਰ ਰਹੇ ਸਾਹਿਤਕਾਰਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ। ਇਸ ਵਾਰ ਉਸ ਯਾਦਗਾਰੀ ਸਮਾਰੋਹ ਸਮੇਂ ਅਣਥਕ ਅਤੇ ਸਿਦਕੀ ਵਿਦਵਾਨ ਸੂਬਾ ਮੇਲਾ ਸਿੰਘ ਜੀ ਨੂੰ ਸਨਮਾਨ ਦੇ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸੂਬਾ ਜੀ ਤੇ ਅਪਾਰ ਬਖਸ਼ਿਸ਼ ਕਰ ਰਹੇ ਹਨ।ਜਿਨ੍ਹਾਂ ਬਾਰੇ ਮੈਂ ਥੋੜੀ ਜਿਹੀ ਜਾਣਕਾਰੀ ਦੇ ਰਿਹਾ ਹਾਂ :-

## ਸੂਬਾ ਮੇਲਾ ਸਿੰਘ ਜੀ ਦਾ ਬਚਪਨ :–

ਸੂਬਾ ਜੀ ਦਾ ਜਨਮ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਸੰਤ ਕਰਮ ਸਿੰਘ ਜੀ ਹਿੰਮਤ ਪੁਰੇ ਵਾਲਿਆਂ ਦੇ ਵਰ ਨਾਲ ਅੱਸੂ ਦੇ ਮਹੀਨੇ 1928 ਈਸਵੀ ਨੂੰ ਮਾਤਾ ਹਰਨਾਮ ਕੌਰ ਜੀ ਦੀ ਕੁਖੋਂ ਸੰਤ ਇੰਦਰ ਸਿੰਘ ਜੀ ਦੇ ਗ੍ਰਹਿ ਵਿਖੇ ਪਿੰਡ ਰਸ਼ੀਨ ਜ਼ਿਲਾ ਲੁਧਿਆਣਾ ਵਿਚ ਹੋਇਆ। ਸੂਬਾ ਜੀ ਦੇ ਦੱਸਣ ਅਨੁਸਾਰ ਕਿ ਉਹਨਾਂ ਦੇ ਜਨਮ ਤੋਂ ਪਹਿਲਾਂ ਉਹਨਾਂ ਦੇ ਪੰਜ ਵੱਡੇ ਭੈਣ ਭਰਾ ਮਰ ਚੁੱਕੇ ਸਨ ਅਤੇ ਕੋਈ ਵੀ ਸੰਤਾਨ ਬਚਦੀ ਨਹੀਂ ਸੀ। ਸੂਬਾ ਜੀ ਦੇ ਮਾਤਾ ਪਿਤਾ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਚਰਨਾਂ ਵਿਚ ਲੰਮੀ ਉਮਰ ਵਾਲੇ ਗੁਰਸਿਖ ਪੁਤਰ ਵਾਸਤੇ ਅਰਜ਼ ਕਰਨ ਤੇ ਇਸ ਸਮੇਂ ਦੇ ਬਾਬਾ ਬੁੱਢਾ ਜੀ ਜੋ ਸੰਤ ਕਰਮ ਸਿੰਘ ਜੀ ਦੇ ਰੂਪ ਵਿਚ ਸਨ ਕੋਲ ਸਤਿਗੁਰੂ ਪ੍ਰਤਾਪ ਸਿੰਘ ਜੀ ਭੇਜਿਆ ਅਤੇ ਉਨ੍ਹਾਂ ਦੇ ਬਚਨਾਂ ਸਦਕਾ ਸੂਬਾ ਜੀ ਦਾ ਜਨਮ ਹੋਇਆ ਤਾਂ ਪਰਿਵਾਰਕ ਪੀੜੀ ਅੱਗੇ ਚਲੀ। ਉਹਨਾਂ ਨੂੰ ਗੁਰਸਿਖੀ ਵਿਰਸੇ ਵਿਚ ਮਿਲੀ, ਪਿਤਾ ਜੀ ਸੰਤ ਇੰਦਰ ਸਿੰਘ ਜੀ ਬਰਮਾ ਵਿਚ ਜੰਗਲਾਤ ਦੇ ਮਹਿਕਮੇ ਵਿਚ ਨੌਕਰੀ ਕਰ ਰਹੇ ਸਨ ਅਤੇ ਉਥੇ ਹੀ ਉਹਨਾਂ ਦੇ ਭਾਗ ਖੁੱਲੇ। ਸੰਤ ਇੰਦਰ ਸਿੰਘ ਜੀ ਦਾ ਮੇਲ, ਸਤਿਗੁਰੂ ਰਾਮ ਸਿੰਘ ਜੀ ਦੇ ਸੂਬਾ, ਸੂਬਾ ਲੱਖਾ ਸਿੰਘ ਜੀ ਦੇ ਨਾਲ ਹੋਇਆ ਅਤੇ ਉਹਨਾਂ ਤੋਂ ਨਾਮ ਦੀ ਪ੍ਰਾਪਤੀ ਹੋਈ। ਨਾਮ ਸਿਮਰਨ ਸ਼ੁਰੂ ਹੋ ਗਿਆ, ਪੂਰਬਲੇ ਭਾਗ ਜਾਗੇ ਨਾਮ ਦੀ ਰੰਗਣ ਚੜ੍ਹ ਗਈ।

ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਕਰ ਚੁੱਕੇ ਸਨ ਅਤੇ ਸਤਿਗੁਰੂ ਹਰੀ ਸਿੰਘ ਜੀ ਸਿੱਖੀ ਨੂੰ ਹਰੀ ਰੱਖਣ ਲਈ ਸ੍ਰੀ ਭੈਣੀ ਸਾਹਿਬ ਨੂੰ ਭਾਗ ਲਗਾ ਰਹੇ ਸਨ। ਭਾਵੇਂ ਸੰਤ ਇੰਦਰ ਸਿੰਘ ਜੀ ਦਾ ਸਤਿਗੁਰੂ ਰਾਮ ਸਿੰਘ ਜੀ ਤੇ ਅਟਲ ਭਰੋਸਾ ਸੀ ਪ੍ਰੰਤੂ ਮਨ ਚੰਚਲ ਹੈ ਸਹਿਜੇ ਕਿਤੇ ਮੰਨਦਾ ਨਹੀ, ਉਹਨਾਂ ਦਾ ਸਤਿਗੁਰੂ ਹਰੀ ਸਿੰਘ ਸੀ ਤੇ ਭਰੋਸਾ ਨਹੀਂ ਜੀ ਬੱਝ ਰਿਹਾ। ਬਰਮਾ ਤੋਂ ਵਾਪਸ ਆਪਣੇ ਪਿੰਡ ਰਸ਼ੀਨ (ਜ਼ਿਲਾ ਲੁਧਿਆਣਾ) ਆ ਰਹੇ ਸਨ ਤਾਂ ਸਾਹਨੇਵਾਲ ਰੇਲਵੇ ਸਟੇਸ਼ਨ ਗੱਡੀ ਤੋਂ ਉਤਰੇ ਤੇ ਪਿੰਡ ਜਾਣ ਤੋਂ ਪਹਿਲਾਂ ਮਨ ਵਿਚ ਵਿਚਾਰ ਆਈ ਕਿ ਸ੍ਰੀ ਭੈਣੀ ਸਾਹਿਬ ਜਾਇਆ ਜਾਵੇ ਤੇ ਫਿਰ ਪਿੰਡ ਜਾਵਾਂਗਾ।ਕਿਉਂਕਿ ਸੰਤ ਇੰਦਰ ਸਿੰਘ ਜੀ ਨੂੰ ਸੂਬਾ ਲੱਖਾ ਸਿੰਘ ਜੀ ਨੇ ਇਕ ਪੱਗ ਅਤੇ ਇਕਵੰਜਾ ਰੁਪਏ ਦਿਤੇ ਸਨ ਤੇ ਤਾਗੀਦ ਕੀਤੀ ਸੀ ਪਿੰਡ ਜਾਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਜਾਣਾ ਤੇ ਇਹ ਭੇਟਾ ਸਤਿਗੁਰੂ ਹਰੀ ਸਿੰਘ ਜੀ ਨੂੰ ਭੇਟ ਕਰਨੀ ਪ੍ਰੰਤੂ ਮਨ ਦੋ ਚਿਤੀ ਵਿਚ ਸੀ। ਮਨ ਵਿਚ ਇਹ ਵੀ ਵਿਚਾਰ ਆਇਆ ਕਿ ਜੇ ਸਤਿਗੁਰੂ ਹਰੀ ਸਿੰਘ ਜੀ ਸਚੇ ਸਤਿਗੁਰੂ ਹਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੱਚਾ ਸਰੂਪ ਹਨ ਤਾਂ ਮੇਰਾ ਨਾਮ ਲੈ ਕੇ ਮੈਨੂੰ ਬੁਲਾਉਣ ਤਾਂ ਮੈ ਉਹਨਾਂ ਨੂੰ ਸਚਾ ਸਤਿਗੁਰੂ ਜਾਣਾਂਗਾ।

ਸੰਤ ਇੰਦਰ ਸਿੰਘ ਜੀ ਸਾਹਨੇਵਾਲ ਵਲੋਂ ਸਿਰ ਤੇ ਇਕ ਟਰੰਕ ਚੁੱਕੀ ਤੇ ਹੱਥ ਵਿਚ ਇਕ ਝੋਲਾ ਫੜੀ ਵਾਹੋਦਾਹੀ ਰੇਤਲੇ ਟਿੱਬਿਆਂ ਨੂੰ ਪਾਰ ਕਰਦੇ ਹੋਏ ਡਾਂਡੇ ਮੀਂਡੇ ਰਸਤਿਆਂ ਤੇ ਚਲਦੇ ਹੋਏ ਆਪਣੇ ਪਿਆਰੇ ਮੱਕੇ , ਸ੍ਰੀ ਭੈਣੀ ਸਾਹਿਬ ਵਲ ਆ ਰਹੇ ਸਨ। ਅਜੇ ਉਹ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚ ਦਾਖਲ ਹੀ ਹੋਏ ਸਨ ਕਿ ਇਕ ਦਰਸ਼ਨੀ ਮੂਰਤ ਤੇਜਸਵੀ ਚੇਹਰੇ ਵਾਲੇ ਜਿਹਨਾਂ ਦੇ ਚਿਹਰੇ ਦੀ ਝਾਲ ਝੱਲੀ ਨਹੀਂ ਸੀ ਜਾਂਦੀ ਅਗੋਂ ਹੋ ਕੇ ਸੰਤਾ ਨੂੰ ਮਿਲੇ ਅਤੇ ਸੰਤਾਂ ਦਾ ਨਾਮ ਲੈ ਕੇ ਅਵਾਜ ਮਾਰੀ ਅਤੇ ਹੋਰ ਸਾਰਾ ਹਾਲ ਚਾਲ ਪੁਛਿਆ। ਸੰਤ ਇੰਦਰ ਸਿੰਘ ਜੀ ਨੇ ਸਮਝਿਆ ਕਿ ਹੋ ਸਕਦਾ ਹੈ ਕਿ ਉਹ ਸੰਤ ਮਹਾਂਪੁਰਸ਼ ਮੇਰਾ ਪਿਛਲਾ ਜਾਣੂ ਹੋਵੇਗਾ, ਇਹੋ ਜਿਹੇ ਉਧੇੜ ਬੁਣ ਵਾਲੇ ਵਿਚਾਰ ਮਨ ਵਿਚ ਕਰਦੇ ਹੋਏ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਸਤਿਗੁਰੂ ਹਰੀ ਸਿੰਘ ਜੀ ਦੇ ਗੱਦੀ ਵਾਲੇ ਚੁਬਾਰੇ ਵਿਚ

ਗੁਰਦਰਸ਼ਨਾਂ ਲਈ ਪੁਹੰਚੇ ਤਾਂ ਦੇਖਕੇ ਹੈਰਾਨ ਰਹਿ ਗਏ ਕਿ ਇਹ ਤਾਂ ਉਹ ਹੀ ਤੇਜਸਵੀ ਸੂਰਤ ਸਤਿਗੁਰੂ ਹਰੀ ਸਿੰਘ ਜੀ ਹਨ ਜੋ ਮੇਰੇ ਸ਼ੰਕਾ ਨਵਿਰਤ ਕਰਨ ਲਈ ਅੱਗੇ ਹੋ ਕੇ ਬਾਹਰਵਾਰ ਮਿਲੇ ਸਨ। ਹੁਣ ਸਾਰੇ ਸ਼ੰਕੇ ਨਵਿਰਤ ਹੋ ਗਏ ਸੰਤ ਲੱਖਾ ਸਿੰਘ ਜੀ ਵਾਲੀ ਭੇਟਾ ਗੁਰੂ ਚਰਨਾਂ ਵਿਚ ਰਖਕੇ ਸੰਤ ਇੰਦਰ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਦਰ ਦੇ ਕੂਕਰ ਬਣ ਗਏ । ਉਹ ਬੜੇ ਵਿਦਵਾਨ ਵੀ ਸਨ ਅਤੇ ਉਚਕੋਟੀ ਦੀ ਕਵਿਤਾ ਵੀ ਰਚ ਲੈਂਦੇ ਸਨ ਉਹਨਾਂ ਦੋ ਪੁਸਤਕਾਂ ``ਧੁਰ ਕੀ ਜੋਤ`` ਅਤੇ 'ਗੁਰੂ ਸਤੋਤਰ' ਰਚੇ ਸਨ, ਉਹਨਾਂ ਨ੍ਹਿਚੋਂ ਪਹਿਲਾ ਪੁਸਤਕ 1914 ਈਸਵੀ ਵਿਚ ਛਪਿਆ ਸੀ, ਪਰੰਤੂ ਕਾਵਿ ਗ੍ਰੰਥ ਅਜੇ ਤਕ ਖਰੜੇ ਦੇ ਰੂਪ ਵਿਚ ਹੀ ਹੈ। ਉਹ ਦੋਵੇਂ ਪੁਸਤਕਾਂ ਸੂਬਾ ਮੇਲਾ ਸਿੰਘ ਜੀ ਕੋਲ ਸਾਂਭੀਆਂ ਪਈਆਂ ਹਨ, ਲੋੜ ਹੈ ਕਿ ਉਹਨਾਂ ਨੂੰ ਪ੍ਰਕਾਸ਼ਤ ਕੀਤਾ ਜਾਵੇ।

ਬਚਪਨ ਵਿਚ ਸੂਬਾ ਮੇਲਾ ਸਿੰਘ ਜੀ ਦਾ ਮਨ ਪੜ੍ਹਨ ਵਲ ਕਦੀ ਨਾ ਲਗਦਾ ਅਤੇ ਸਾਰਾ ਦਿਨ ਖੇਡਦੇ ਰਹਿੰਦੇ, ਉਹਨਾਂ ਦੇ ਮਾਤਾ ਪਿਤਾ ਉਹਨਾਂ ਨੂੰ ਪੜ੍ਹਾਈ ਵਲ ਲਗਾਉਣ ਦੀ ਲੱਖ ਕੋਸ਼ਿਸ਼ ਕਰਦੇ ਪਰੰਤੂ ਉਹਨਾਂ ਦੀ ਹਰ ਕੋਸ਼ਿਸ਼ ਵਿਅਰਥ ਹੀ ਸਿੱਧ ਹੁੰਦੀ। ਇਕ ਵਾਰ ਸੰਤ ਕਰਮ ਸਿੰਘ ਜੀ ਰਸ਼ੀਨ ਪਿੰਡ ਵਿਚ ਆਏ ਤਾਂ ਸੂਬਾ ਜੀ ਦੇ ਪਿਤਾ ਨੇ ਸੰਤਾਂ ਨੂੰ ਅਰਜ਼ ਕੀਤੀ ਕਿ ਮੇਲਾ ਸਿੰਘ ਦਾ ਪੜ੍ਹਾਈ ਵਲ ਤਾਂ ਬਿਲਕੁਲ ਧਿਆਨ ਨਹੀਂ ਹੈ, ਇਹ ਕੀ ਕਰੇਗਾ ? ਸੰਤ ਕਰਮ ਸਿੰਘ ਜੀ ਮੇਲਾ ਸਿੰਘ ਜੀ ਨੂੰ 'ਬਾਵਾ' ਕਹਿਆ ਕਰਦੇ ਸਨ। ਸੰਤ ਜੀ ਕਹਿਣ ਲੱਗੇ, ''ਇੰਦਰ ਸਿੰਘ, ਫਿਕਰ ਨਾ ਕਰ, ਅਸੀਂ 'ਬਾਵੇ' ਨੂੰ ਆਪਣੇ ਯੋਗਾ ਪੜ੍ਹਾ ਲਵਾਂਗੇ, ਇਹ ਮੇਲੇ ਲਗਾਇਆ ਕਰੇਗਾ।'' ਛੇਤੀ ਹੀ ਸੰਤਾਂ ਦੇ ਬਚਨ ਪੂਰੇ ਹੋਏ ਅਤੇ ਸੂਬਾ ਜੀ ਸਕੂਲ ਵਿਚ ਪੜ੍ਹਨੇ ਪੈ ਗਏ, ਮਨ ਪੜ੍ਹਾਈ ਵਿਚ ਲਗਣਾ ਸ਼ੁਰੂ ਹੋ ਗਿਆ ਅਤੇ ਉਹਨਾਂ ਨੇ ਪੰਜ ਜਮਾਤਾਂ ਉਰਦੂ ਦੀਆਂ ਪਾਸ ਕੀਤੀਆਂ ਅਤੇ ਫਿਰ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਨਾ ਸ਼ੁਰੂ ਕੀਤਾ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ :–**

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ, ਨਾਮਧਾਰੀ ਪੰਥ ਵਿਚ

ਸੁਨਹਿਰੀ ਯੁਗ ਸਮਝਿਆ ਜਾਂਦਾ ਹੈ, ਉਸ ਸਮੇਂ ਨਾਮਧਾਰੀ ਪੰਥ ਨੇ ਹਰ ਖੇਤਰ ਵਿਚ ਮੱਲਾਂ ਮਾਰੀਆਂ, ਨਾਮਧਾਰੀ ਇਤਿਹਾਸ ਤੇ ਸਾਹਿਤ ਦੀ ਸੰਭਾਲ ਕੀਤੀ ਗਈ ਅਤੇ ਪੰਜਾਬੀ ਪੱਤਰਕਾਰੀ ਵਿਚ ਨਾਮਧਾਰੀਆਂ ਨੇ ਅਹਿਮ ਭੂਮਿਕਾ ਨਿਭਾਈ ਤੇ ਫਿਰ ਜੰਗਿ ਆਜ਼ਾਦੀ ਨੂੰ ਪਰਚੰਡ ਕਰਕੇ ਦੇਸ਼ ਨੂੰ ਅੰਗਰੇਜ਼ ਤੋਂ ਆਜ਼ਾਦ ਕਰਵਾਇਆ। ਇਹ ਸਭ ਗਤੀਵਿਧੀਆਂ ਮੂਬਾ ਮੇਲਾ ਸਿੰਘ ਜੀ ਨੇ ਆਪਣੀਆਂ ਅੱਖਾਂ ਨਾਲ ਤੱਕੀਆਂ ਅਤੇ ਉਹਨਾਂ ਵਿਚ ਆਪਣਾ ਯਥਾ ਯੋਗ ਹਿੱਸਾ ਵੀ ਪਾਇਆ।

ਉਹਨਾਂ ਦੇ ਪਿਤਾ ਸੰਤ ਇੰਦਰ ਸਿੰਘ ਜੀ ਦਾ ਘਰ, ਗੁਰਮੁਖ ਵਿਦਵਾਨਾਂ ਦਾ ਘਰ ਸੀ ਜਿੱਥੇ ਰੋਜ਼ਾਨਾਂ ਹੀ ਸੰਤ ਮੰਡਲੀਆਂ ਆਉਂਦੀਆਂ ਹੀ ਰਹਿੰਦੀਆਂ ਅਤੇ ਫਿਰ ਸੰਤ ਕਰਮ ਸਿੰਘ ਜੀ ਹਿੰਮਤਪੁਰ ਵਾਲੇ ਵੀ ਕਦੇ ਕਦੇ ਰਸ਼ੀਨ ਪਿੰਡ ਉਹਨਾਂ ਦੇ ਘਰ ਚਰਨ ਪਾ ਕੇ ਗ੍ਰਹਿ ਨੂੰ ਪਵਿੱਤਰ ਕਰਦੇ ਰਹਿੰਦੇ। ਬਾਲਕ ਮੇਲਾ ਸਿੰਘ ਜੀ ਦੇ ਮਨ ਤੇ ਉਸ ਗੁਰਮੁਖਤਾਈ ਵਾਲੇ ਮਾਹੌਲ ਦਾ ਡੂੰਘਾ ਪ੍ਰਭਾਵ ਪਿਆ ਅਤੇ ਬਚਪਨ ਤੋਂ ਹੀ ਕੀਰਤਨ ਸ੍ਰਵਣ ਕਰਨਾ ਤੇ ਫਿਰ ਆਪ ਕੀਰਤਨ ਕਰਨ ਦਾ ਸ਼ੌਕ ਜਾਗ ਪਿਆ। ਜਦੋਂ ਵੀ ਕਦੇ ਸਮਾਂ ਮਿਲਦਾ ਉਹ ਆਪਣੇ ਮਾਤਾ ਪਿਤਾ ਨਾਲ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਦੇ। ਇਕ ਵਾਰ ਉਹ ਸ੍ਰੀ ਭੈਣੀ ਸਾਹਿਬ ਆਏ ਤਾਂ ਜਿਸ ਕੋਠੜੀ ਵਿਚ ਉਹ ਆਪਣੇ ਮਾਤਾ ਪਿਤਾ ਨਾਲ ਰਹੇ, ਉਥੇ ਆਪਣੇ ਪਿਤਾ ਜੀ ਨੂੰ ਕਹਿਣ ਲੱਗੇ, ''ਇੱਥੇ ਮੇਰਾ ਸਾਮਾਨ ਹੁੰਦਾ ਸੀ, ਕਦੇ ਇਹ ਕੋਠੜੀ ਮੇਰੀ ਹੁੰਦੀ ਸੀ, ਮੇਰਾ ਸਾਮਾਨ ਕੌਣ ਲੈ ਗਿਆ ?'' ਇਹ ਉਹਨਾਂ ਦੇ ਪੂਰਬਲੇ ਜਨਮ ਬਾਰੇ ਸੰਕੇਤਕ ਵਾਕ ਸਨ ਜੋ ਉਹਨਾਂ ਦੇ ਮਾਤਾ ਪਿਤਾ ਜੀ ਨੇ ਉਹਨਾਂ ਨੂੰ ਬਾਅਦ ਵਿਚ ਦੱਸੇ ਸਨ।

1941 ਈਸਵੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸਦਕਾ ਸਮੁੱਚੇ ਜਗਤ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਸ਼ੁਰੂ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਤੇ ਮਿਹਰ ਦੀ ਨਿਗਾਹ ਕੀਤੀ ਅਤੇ ਉਹਨਾਂ ਨੂੰ ਜੱਥੇਦਾਰ ਮੇਹਰ ਸਿੰਘ ਸਿਆੜ ਵਾਲਿਆਂ ਨਾਲ ਲਗਾ ਦਿੱਤਾ, ਉਥੇ ਸੰਤਾਂ ਨੇ ਅਨੇਕ ਗ੍ਰੰਥ ਪੜ੍ਹੇ ਅਤੇ ਉਹਨਾਂ ਕੋਲੋਂ ਸਾਹਿਤ

ਅਤੇ ਇਤਿਹਾਸ ਬਾਰੇ ਜਾਣਕਾਰੀ ਹਾਸਲ ਕੀਤੀ, ਹੁਣ ਜੱਥੇਦਾਰ ਜੀ ਨਾਲ ਉਹਨਾਂ ਨੇ ਕਵੀ ਦਰਬਾਰਾਂ ਅਤੇ ਰਾਜਸੀ ਜਲਸਿਆਂ ਵਿਚ ਜਾਣਾ ਸ਼ੁਰੂ ਕਰ ਦਿੱਤਾ। ਦੇਸ਼ ਦੀ ਆਜ਼ਾਦੀ ਦੀ ਜੰਗ ਦਾ ਮੈਦਾਨ ਗਰਮ ਸੀ, ਸਤਿਗੁਰਾਂ ਦੀ ਕਿਰਪਾ ਸਦਕਾ ਮਹਾਰਾਜ ਨਿਹਾਲ ਸਿੰਘ, ਮਹਾਰਾਜ ਗੁਰਦਿਆਲ ਸਿੰਘ, ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਨਿਧਾਨ ਸਿੰਘ ਆਲਿਮ, ਸੰਤ ਊਧਮ ਸਿੰਘ ਮੱਖੀ, ਪੰਡਤ ਮਣਸਾ ਸਿੰਘ ਕੌਮੀ ਆਦਿਕ ਦੇਸ਼ ਭਗਤ ਨਾਮਧਾਰੀ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਕੰਮ ਕਰ ਰਹੇ ਸਨ। ਸੂਬਾ ਮੇਲਾ ਸਿੰਘ ਜੀ ਨੂੰ ਉਹਨਾਂ ਨਾਲ ਕੰਮ ਕਰਨ ਦੇ ਅਨੇਕ ਮੌਕੇ ਮਿਲੇ ਅਤੇ ਸੂਬਾ ਜੀ ਨੇ ਉਹਨਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਕੰਮ ਕੀਤਾ।

## ਸੂਬਾ ਮੇਲਾ ਸਿੰਘ ਜੀ ਜਥੇਦਾਰ ਬਣੇ

ਸੂਬਾ ਮੇਲਾ ਸਿੰਘ ਜੀ ਨੂੰ ਬਚਪਨ ਤੋਂ ਹੀ ਕੀਰਤਨ ਕਰਨ ਦਾ ਸ਼ੌਕ ਹੋ ਗਿਆ ਸੀ ਪਰੰਤੂ ਜੱਥੇਦਾਰ ਮੇਹਰ ਸਿੰਘ ਸਿਆੜ ਦੀ ਨਿਗਰਾਨੀ ਹੇ ਠ ਉਹਨਾਂ ਨੂੰ ਦੀਵਾਨ ਲਗਾਉਣ ਅਤੇ ਦੀਵਾਨ ਵਿਚ ਬੈਠੀ ਸੰਗਤ ਨੂੰ ਮੰਤਰ ਮੁਗਧ ਕਰਨ ਦੀ ਕਲਾ ਪ੍ਰਾਪਤ ਹੋਈ। ਉਹ ਕਾਫੀ ਸਮਾਂ ਜਥੇਦਾਰ ਮੇਹਰ ਸਿੰਘ ਜੀ ਨਾਲ ਵਿਚਰਦੇ ਰਹੇ ਫਿਰ 1946 ਈਸਵੀ ਵਿਚ ਆਪ ਦੀਵਾਨ ਲਗਾਉਣ ਲਗ ਪਏ। ਇੱਥੇ ਹੀ ਬਸ ਨਹੀਂ ਉਹ ਆਪਣੇ ਰਸ਼ੀਨ ਪਿੰਡ ਵਿਖੇ ਹਾਣੀਆਂ ਨੂੰ ਇਕੱਤਰ ਕਰ ਲੈਂਦੇ ਤੇ ਫਿਰ ਸ਼ਬਦ ਪੜ੍ਹਿਆ ਕਰਦੇ ਅਤੇ ਇਤਿਹਾਸਕ ਗ੍ਰੰਥਾਂ ਦੇ ਪ੍ਰਮਾਣ ਦੇ ਕੇ ਵਡ ਉਮਰ ਦੇ ਸਿਆਣਿਆਂ ਨੂੰ ਚਕ੍ਰਿਤ ਕਰ ਦੇਂਦੇ ਸਨ।

ਉਹ ਸਮਾਂ ਬਹੁਤ ਜੱਦੋ ਜਹਿਦ ਅਤੇ ਸੰਘਰਸ਼ ਭਰਿਆ ਸੀ, ਦੇ ਹਧਾਰੀ ਗੁਰੂ ਸਿਧਾਂਤ ਤੋਂ ਕਈ ਚਿੜਦੇ ਸਨ ਅਤੇ ਕਈ ਥਾਂ ਇਸ ਗੱਲ ਤੇ ਡਾਂਗ ਸੋਟਾ ਵੀ ਹੋਣਾ ਪੈ ਜਾਂਦਾ ਸੀ। ਇਹੋ ਜਿਹੀਆਂ ਘਟਨਾਵਾਂ ਉਹਨਾਂ ਨਾਲ ਵੀ ਵਾਪਰਦੀਆਂ ਰਹੀਆਂ, ਇਕ ਵਾਰ ਉਹਨਾਂ ਨੇ ਸੁਧਾਰ ਪਿੰਡ ਵਿਚ ਦੀਵਾਨ ਲਗਾਇਆ, ਉਹਨਾਂ ਨੇ ਗੁਰੂ ਦੇ ਸਿਧਾਂਤ ਦਾ ਗੁਰਬਾਣੀ ਅਨੁਸਾਰ ਪ੍ਰਚਾਰ ਕੀਤਾ ਤਾਂ ਵਿਰੋਧੀਆਂ ਨੇ ਗੋਲੀ ਚਲਾ ਦਿੱਤੀ ਪ੍ਰੰਤੂ ਸੂਬਾ ਜੀ ਆਪਣੇ ਸਟੈਂਡ ਤੇ ਅਡੋਲ ਰਹੇ ਕਿਸੇ ਤੋਂ ਡਰੇ ਨਹੀਂ। ਉਹ 20 ਸਾਲ ਆਪਣੇ ਪਿੰਡ ਵਿਚ ਆਪਣੇ ਹਾਣੀਆਂ ਹਮਜੋਲੀਆਂ ਨਾਲ ਦੀਵਾਨ ਲਗਾਉਂਦੇ ਰਹੇ।

1947 ਈਸਵੀ ਵਿਚ ਦੇਸ਼ ਆਜ਼ਾਦ ਹੋਇਆ ਤਾਂ ਪ੍ਰਸਿੱਧ ਨਾਮਧਾਰੀ ਵਿਦਵਾਨ ਸੰਤ ਨਿਧਾਨ ਸਿੰਘ ਜੀ ਆਲਿਮ ਲੁਧਿਆਣੇ ਆ ਗਏ ਅਤੇ ਉਥੇ ਹੀ ਆਪਣੀ ਰਿਹਾਇਸ਼ ਰੱਖ ਲਈ। ਸੂਬਾ ਮੇਲਾ ਸਿੰਘ ਜੀ ਨੂੰ ਉਹਨਾਂ ਦੀ ਸਰਪ੍ਰਸਤੀ ਹਾਸਲ ਹੋਈ, ਉਹ ਸੂਬਾ ਜੀ ਨੂੰ ਬਹੁਤ ਪਿਆਰ ਕਰਦੇ ਸਨ। ਉਹਨਾਂ ਨੇ ਸੂਬਾ ਜੀ ਨੂੰ ਪੁਰਾਤਨ ਰੀਤਾਂ ਅਤੇ ਸ਼ੈਲੀ ਵਿਚ ਦੀਵਾਨ ਲਗਾਉਣਾ ਅਤੇ ਸੰਗਤ ਨੂੰ ਕੀਲਣ ਅਤੇ ਸੰਗਤ ਵਿਚ ਖੜ੍ਹੇ ਹੋ ਕੇ ਬੋਲਣ ਦੇ ਢੰਗ ਸਿਖਾਏ ਜੋ ਉਹ ਸਾਰੇ ਤਰੀਕੇ ਸੂਬਾ ਜੀ ਨੇ ਅਪਣਾ ਲਏ। ਉਹਨਾਂ ਨੇ ਆਲਿਮ ਜੀ ਵਾਂਗ ਹੀ ਦੀਵਾਨ ਲਗਾਉਣ ਸਮੇਂ ਮੋਟੀ ਭਾਰੀ ਤੇ ਫਿਰ ਬਰੀਕ ਤੇ ਤਿੱਖੀ ਆਵਾਜ਼ ਵਿਚ ਗਾਉਣ ਵਿਚ ਮੁਹਾਰਤਿ ਹਾਸਲ ਕਰ ਲਈ ਅਤੇ ਇਸੇ ਕਾਰਨ ਲੋਕ ਉਹਨਾਂ ਨੂੰ ''ਛੋਟਾ ਆਲਿਮ'' ਕਹਿਣ ਲਗ ਪਏ ਸਨ। ਸੂਬਾ ਜੀ ਦੇ ਦਸਣ ਅਨੁਸਾਰ ਬਰਨਾਲੇ ਇਲੈਕਸ਼ਨ ਸਮੇਂ ਮਹਾਰਾਜ ਨਿਹਾਲ ਸਿੰਘ ਜੀ ਦੇ ਕਹਿਣ ਤੇ ਪ੍ਰਚਾਰ ਕਰਨ ਲਈ ਆਲਿਮ ਜੀ ਅਤੇ ਸੂਬਾ ਜੀ ਦੇ ਦੋ ਜੱਥੇ ਬਣਾ ਦਿੱਤੇ ਸਨ ਅਤੇ ਕਾਂਗਰਸ ਪਾਰਟੀ ਨਾਲ ਸੰਬੰਧਿਤ ਰਘਬੀਰ ਪ੍ਰਕਾਸ਼ ਜੀ ਨੇ ਕਿਹਾ ਸੀ ਕਿ ਛੋਟੇ ਆਲਿਮ ਜੀ ਦਾ ਜਥਾ ਮੈਨੂੰ ਦੇ ਦੇਵੋ ਅਤੇ ਉਹ ਛੋਟੇ ਆਲਿਮ (ਸੂਬਾ ਮੇਲਾ ਸਿੰਘ ਜੀ) ਤੋਂ ਬਹੁਤ ਪ੍ਰਭਾਵਤ ਹੋਏ ਸਨ।

**ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੂਬਾ ਜੀ**

ਸੂਬਾ ਮੇਲਾ ਸਿੰਘ ਜੀ ਸ਼ੁਰੂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਕਾਂਗਰਸ ਪਾਰਟੀ ਨਾਲ ਸੰਬੰਧਤ ਰਹੇ ਹਨ ਅਤੇ ਇਕ ਮਾਮੂਲੀ ਵਰਕਰ ਵਜੋਂ ਕੰਮ ਕਰਦੇ ਹੋਏ ਜ਼ਿਲਾ ਕਾਂਗਰਸ ਦੇ ਮੀਤ ਪ੍ਰਧਾਨ ਦੀ ਪਦਵੀ ਤਕ ਪਹੁੰਚੇ। ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਦੀ ਜੰਗ ਵਿਚ ਕੰਮ ਕਰਨ ਲਈ ਪ੍ਰਸਿੱਧ ਦੇਸ਼ ਭਗਤਾਂ ਦਾ ਸਾਥ ਮਿਲਿਆ। ਮਹਾਰਾਜ ਨਿਹਾਲ ਸਿੰਘ ਜੀ ਨਾਲ ਵੀ ਉਹਨਾਂ ਨੂੰ ਕੰਮ ਕਰਨ ਦਾ ਮੌਕਾ ਮਿਲਿਆ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅਖੀਰਲੇ ਸਾਲਾਂ ਵਿਚ ਮਹਾਰਾਜ ਨਿਹਾਲ ਸਿੰਘ ਗੁਰੂ ਘਰ ਤੋਂ ਬੇਮੁੱਖ ਹੋਏ ਤਾਂ ਸੂਬਾ ਜੀ ਨੇ ਉਹਨਾਂ ਨਾਲੋਂ ਨਾਤਾ ਤੋੜ ਲਿਆ।

1959 ਈਸਵੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ

ਗਏ ਤਾਂ ਪੰਥ ਦੀ ਅਗਵਾਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਪੁਰਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਹੋ ਗਈ ਸੀ। ਕੁਝ ਸਮਾਂ ਸੂਬਾ ਜੀ ਦੁਬਿਧਾ ਵਿਚ ਰਹੇ ਕਿ ਸਤਿਗੁਰੂ ਜੀ ਉਹਨਾਂ ਨਾਲ ਖੁਸ਼ ਨਹੀਂ ਹਨ, ਪ੍ਰੰਤੂ ਛੇਤੀ ਉਹਨਾਂ ਦਾ ਭਰਮ ਦੂਰ ਹੋ ਗਿਆ, ਸਤਿਗੁਰੂ ਜੀ ਨੇ ਉਹਨਾਂ ਨੂੰ ਅਗਸਤ 1971 ਵਿਚ ਸੂਬਾ ਦੀ ਪਦਵੀ ਬਖ਼ਸ਼ ਕੇ ਉਹਨਾਂ ਤੇ ਅਪਾਰ ਖੁਸ਼ੀਆਂ ਬਖ਼ਸ਼ੀਆਂ। ਸੂਬਾ ਜੀ ਨੇ ਵੀ ਅਨੇਕ ਲੋਕ ਭਲਾਈ ਦੇ ਕੰਮ ਕੀਤੇ ਹਨ, ਅਨੇਕ ਨਾਮਧਾਰੀ ਬੱਚੇ ਬੱਚੀਆਂ ਨੂੰ ਆਪਣੀ ਰਾਜਨੀਤਕ ਪਹੁੰਚ ਸਦਕਾ ਸਰਕਾਰੀ ਨੌਕਰੀਆਂ ਦਿਵਾਈਆਂ ਅਤੇ ਹੋਰ ਅਨੇਕ ਕਾਰਜ ਕਰਵਾਏ ਹਨ। ਉਹਨਾਂ ਦੇ ਰਸ਼ੀਨ ਪਿੰਡ ਦੇ ਇਲਾਕੇ ਵਿਚ ਸੇਮ ਦਾ ਬਹੁਤ ਜ਼ੋਰ ਸੀ, ਉਹਨਾਂ ਨੇ ਸਰਕਾਰੀ ਪੱਧਰ ਤੇ ਸੇਮ ਦਾ ਗਲਬਾ ਚੁਕਾਉਣ ਲਈ ਕੰਮ ਕਰਵਾਇਆ ਅਤੇ ਇਲਾਕੇ ਦੀਆਂ ਸੜਕਾਂ ਪੱਕੀਆਂ ਕਰਵਾਈਆਂ। ਜਦੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਕੋਈ ਜ਼ੁੰਮੇਵਾਰੀ ਵਾਲਾ ਕਾਰਜ ਸੌਂਪਿਆ ਤਾਂ ਉਹਨਾਂ ਨੇ ਆਪਣਾ ਫਰਜ ਤਨਦੇਹੀ ਨਾਲ ਨਿਭਾਇਆ ਹੈ। ਮਿਸਾਲ ਵਜੋਂ 1978 ਈਸਵੀ ਤਰਨ ਤਾਰਨ ਗੁਰਦੁਆਰਾ ਸਾਹਿਬ ਦੀ ਪ੍ਰਕਰਮਾ ਦੇ ਨਾਮਧਾਰੀ ਬੁੰਗੇ ਦਾ ਮਸਲਾ ਦਰ ਪੇਸ਼ ਆਇਆ ਜਿਸਨੂੰ ਉਸ ਸਮੇਂ ਦਾ ਗੁਰਦੁਆਰੇ ਦਾ ਮੈਨੇਜਰ ਸ੍ਰ. ਭਗਤ ਸਿੰਘ ਢਾਹ ਕੇ ਪ੍ਰਕਰਮਾ ਚੌੜੀ ਕਰਨੀ ਚਾਹੁੰਦਾ ਸੀ। ਉਸ ਮਸਲੇ ਦਾ ਸਾਰਾ ਵੇਰਵਾ ਪ੍ਰੀਤਮ ਸਿੰਘ ਕਵੀ ਜੀ ਨੇ ਪੁਸਤਕ ''ਬੀਤੇ ਦੀਆਂ ਪੈੜਾਂ'' ਹਿੱਸਾ ਤੀਜਾ ਸਫਾ 170-71 ਦਿੱਤਾ ਹੋਇਆ ਹੈ ਜੋ ਸੂਬਾ ਮੇਲਾ ਸਿੰਘ ਜੀ ਨੇ ਬੜੀ ਸਿਆਣਪ ਨਾਲ ਨਿਬੇੜਿਆ ਸੀ।

ਹੁਣ ਭਾਵੇਂ ਸੂਬਾ ਜੀ ਬਿਰਧ ਅਵਸਥਾ ਵਿਚ ਆ ਗਏ ਅਤੇ ਪਿੱਛੇ ਕੁਝ ਸਮਾਂ ਬੀਮਾਰ ਰਹਿਣ ਕਾਰਨ ਸਰੀਰ ਕੁਝ ਕਮਜ਼ੋਰ ਹੋ ਗਿਆ ਹੈ ਪਰੰਤੂ ਅਜੇ ਵੀ ਉਹਨਾਂ ਦਾ ਹੌਸਲਾ ਨੌਜਵਾਨਾਂ ਵਾਲਾ ਹੈ ਅਤੇ ਪੰਥਕ ਕਾਰਜਾਂ ਲਈ ਹਮੇਸ਼ਾ ਕਾਰਜਸ਼ੀਲ ਰਹਿੰਦੇ ਹਨ।

**ਦੇਵਿੰਦਰ ਸਿੰਘ ਗਿਲ**
ਪਿੰਡ- ਜੀਆ ਨੱਥਾ
ਡਾਕ ਖਾਨਾ- ਖੁੱਡਾ-144305
ਜ਼ਿਲ੍ਹਾ-ਹੁਸ਼ਿਆਰਪੁਰ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮੇਲਿਆਂ ਦਾ ਮੇਲੀ – ਸੂਬਾ ਮੇਲਾ ਸਿੰਘ

*– ਗੁਰਦੇਵ ਸਿੰਘ ਸਿਆੜਾ*

*ਜ਼ਿਲ੍ਹਾ-ਲੁਧਿਆਣਾ*

ਉਨੀਵੀਂ ਸਦੀ ਦੇ ਅੰਤ ਵਿਚ ਤੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਭਾਰਤ ਵਿਚ ਰਾਸ਼ਟਰੀਅਤਾ ਦੀ ਭਾਵਨਾ ਨੂੰ ਜਗਾਉਣ ਵਿਚ ਅਤੇ ਸਵਦੇਸ਼ੀ ਲਹਿਰ ਵਿਚ ਹਿੱਸਾ ਪਾਉਣ ਵਿੱਚ ਜਿੱਥੇ ਭਾਰਤੀ ਰਾਸ਼ਟਰੀ ਕਾਂਗਰਸ ਦਾ ਰੋਲ ਰਿਹਾ ਹੈ ਉਸ ਤੋਂ ਵੀ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੇ ਪੂਰਨਾਂ ਪਾਇਆ। ਜਿਨ੍ਹਾਂ ਨੇ ਅੰਗਰੇਜ਼ਾਂ ਦੀ ਡਾਕ ਤਾਰ, ਅਦਾਲਤ, ਸਕੂਲਾਂ ਅਤੇ ਬਦੇਸ਼ੀ ਕੱਪੜਿਆਂ ਦਾ ਪੂਰਨ ਬਾਈਕਾਟ ਕੀਤਾ। ਜਿਸਨੂੰ ਬਾਅਦ ਵਿਚ ਗਾਂਧੀ ਜੀ ਨੇ ਅਪਣਾ ਲਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਸਿੱਖਾਂ ਵਿੱਚ ਅਜਿਹੀ ਰੂਹ ਫੂਕ ਦਿੱਤੀ ਕਿ ਉਹ ਆਪਣੇ ਦੇਸ਼ ਦੀ ਆਜ਼ਾਦੀ ਅਤੇ ਸਤਿਗੁਰੂ ਜੀ ਦੇ ਬਚਨਾਂ ਤੋਂ ਮਰ ਮਿਟਣ ਲਈ ਤਿਆਰ ਹੋ ਗਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇੱਕ ਵਿਸ਼ੇਸ਼ਤਾ ਇਹ ਸੀ ਕਿ ਆਪਣੇ ਭਾਈਚਾਰੇ ਦੇ ਸ਼ੁਭ ਅਸ਼ੁੱਭ ਕੰਮਾਂ ਕਾਰਾਂ ਵਿਹਾਰਾਂ, ਸੱਭਿਆਚਾਰਕ ਸਮਾਗਮ ਜਾਂ ਲੜਾਈ ਝਗੜਿਆਂ ਨੂੰ ਸੁਲਝਾਉਣ ਤੇ ਮਨਾਉਣ ਵਾਸਤੇ ਆਪਣੇ ਹੀ ਪ੍ਰਤੀਨਿਧੀਆਂ ਦੁਆਰਾ ਫੈਸਲੇ ਲੈ ਲਏ ਜਾਂਦੇ ਸਨ। ਇਨ੍ਹਾਂ ਕੰਮਾਂ ਵਾਸਤੇ ਉਨ੍ਹਾਂ ਨੇ ਹਰੇਕ ਜ਼ਿਲ੍ਹੇ ਵਿੱਚ ਇੱਕ ਸੂਬਾ ਜੀ ਦੀ ਨਿਯੁਕਤੀ ਕੀਤੀ ਹੋਈ ਸੀ। ਜੋ ਪਰੰਪਰਾ ਅੱਜ ਵੀ ਜਾਰੀ ਹੈ। ਸੂਬਾ ਪਰੰਪਰਾ ਦੀ ਕੜੀ ਦੇ ਇੱਕ ਮਹੱਤਵਪੂਰਨ ਮਣਕੇ ਦੇ ਰੂਪ ਵਿਚ ਇੱਕ ਅਗਾਂਹਵਧੂ ਬਹੁਪੱਖੀ ਸ਼ਖ਼ਸੀਅਤ ਹਨ ਸੂਬਾ ਮੇਲਾ ਸਿੰਘ ਜੀ ਰਛੀਨ, ਜੋ ਭਾਰਤ ਵਿਚ ਹੀ ਨਹੀਂ ਦੁਨੀਆਂ ਵਿੱਚੋਂ ਸਿਰਕੱਢ ਜ਼ਿਲ੍ਹੇ ਦੀ ਪ੍ਰਤੀਨਿਧਤਾ ਕਰਦੇ ਹਨ। ਮੰਡੀ ਅਹਿਮਦਗੜ੍ਹ ਤੋਂ ਲੋਹਟਵਧੀ ਨੂੰ ਜਾਂਦੀ ਸੜਕ 'ਤੇ ਮਸ਼ਹੂਰ ਮੇਲਾ ਛਪਾਰ ਦੀ ਮਾੜੀ ਤੋਂ ਅਗਲੇ ਪਿੰਡ ਰਛੀਨ ਵਿਚ ਸੂਬਾ ਮੇਲਾ ਸਿੰਘ ਜੀ ਦਾ ਜਨਮ ਸਤੰਬਰ 1928 ਵਿੱਚ ਹੋਇਆ। ਇਸ ਤੋਂ ਪਹਿਲਾਂ ਇਨ੍ਹਾਂ ਦੇ ਪੰਜ ਭੈਣ ਭਰਾ

ਸੁਰਗਵਾਸ ਹੋ ਚੁੱਕੇ ਸਨ। ਆਪ ਜੀ ਦੇ ਪਿਤਾ ਸੰਤ ਇੰਦਰ ਸਿੰਘ ਜੀ ਨਾਮਧਾਰੀ ਪੰਥ ਵਿਚ ਇੱਕ ਜਾਣੀ ਪਹਿਚਾਣੀ ਸਖ਼ਸ਼ੀਅਤ ਸਨ। ਜਿਨ੍ਹਾਂ ਨੇ ''ਧੁਰ ਕੀ ਜੋਤ'' ਕਿਤਾਬ ਦੀ ਰਚਨਾ ਕੀਤੀ। ਇਨ੍ਹਾਂ ਦੀ ਮਾਤਾ ਹਰਨਾਮ ਕੌਰ ਇੱਕ ਦੇਵੀ ਰੂਪ ਇਸਤਰੀ ਸੀ। ਜਿਨ੍ਹਾਂ ਦੀ ਦਿਲੀ ਅਭਿਲਾਸ਼ਾ ਆਪਣੇ ਸਪੁੱਤਰ ਨੂੰ ਸੰਤ ਬਣਾਉਣ ਦੀ ਸੀ। ਜਿਸ ਵਾਸਤੇ ਉਸਨੇ ਅਣਥੱਕ ਯਤਨ ਕੀਤੇ।

ਮੇਲਾ ਸਿੰਘ ਜੀ ਨੇ ਮੁੱਢਲੀ ਵਿਦਿਆ ਪਿੰਡ ਦੇ ਪ੍ਰਾਇਮਰੀ ਸਕੂਲ ਸ਼ੁਰੂ ਕੀਤੀ। ਸਕੂਲ ਵਿਚ ਉਸ ਨੂੰ ਸਭ ਤੋਂ ਚੰਗੇ ਮਾਸਟਰ ਸੰਤੋਖ ਸਿੰਘ ਲੱਗੇ।

ਸੰਗਤ ਦੇ ਬਰਤਨ, ਤੱਪੜ ਆਦਿ ਝਾੜਨ ਦੀ ਸੇਵਾ ਕਰਨ ਦਾ ਮੌਕਾ ਨ ਖੁੰਝਾਉਂਦੇ ਪਰ ਜਦੋਂ ਇਮਤਿਹਾਨ ਹੁੰਦਾ ਤਾਂ ਵੱਧ ਨੰਬਰ ਆਪ ਦੇ ਹੀ ਹੁੰਦੇ। ਆਪ ਨੇ ਪਿੰਡ ਦੇ ਸਕੂਲ ਵਿੱਚੋਂ ਹੀ ਪੰਜਾਬੀ, ਉਰਦੂ, ਫਾਰਸੀ ਪੜ੍ਹਨੀ ਸਿੱਖ ਲਈ।

ਸਕੂਲ ਦੀ ਪੜ੍ਹਾਈ ਤੋਂ ਬਾਅਦ ਆਪ ਦਾ ਸੰਪਰਕ ਜੱਥੇਦਾਰ ਮੇਹਰ ਸਿੰਘ ਜੀ ਸਿਆੜ ਨਾਲ ਹੋਇਆ ਜਿਨ੍ਹਾਂ ਤੋਂ ਇਨ੍ਹਾਂ ਨੇ ਰਾਗ ਵਿੱਦਿਆ ਦੀ ਮੁਹਾਰਤ ਹਾਸਲ ਕੀਤੀ। ਉਪਰੰਤ ਕੀਰਤਨ, ਕਥਾ, ਵਿਆਖਿਆ ਕਰਨ ਲੱਗੇ।

ਆਪ ਦਾ ਵਿਆਹ 14 ਸਾਲ ਦੀ ਉਮਰ ਵਿੱਚ ਪਿੰਡ ਸਿਆੜ (ਲੁਧਿਆਣਾ) ਨਿਵਾਸੀ ਨਾਮਧਾਰੀ ਸ: ਬੱਗਾ ਸਿੰਘ ਦੀ ਸਪੁੱਤਰੀ ਨਿਰੰਜਨ ਕੌਰ ਨਾਲ ਨਾਮਧਾਰੀ ਰੀਤੀ ਅਨੁਸਾਰ ਹੋਇਆ। ਇਹ ਉਹ ਪ੍ਰੀਵਾਰ ਸੀ ਜਦੋਂ ਮਲੇਰਕੋਟਲੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਜਾ ਰਿਹਾ ਸੀ। ਸਤਿਗੁਰੂ ਰਾਮ ਸਿੰਘ ਜੀ ਇਸ ਘਰ ਠਹਿਰੇ ਹੋਏ ਸਨ। ''ਮਾਈ ਖੇਮ ਕੌਰ'' ਜਿਸਨੇ ਸਭ ਤੋਂ ਪਹਿਲਾਂ ਅੰਮ੍ਰਿਤ ਛਕਿਆ, ਉਹ ਵੀ ਇਸੇ ਪ੍ਰੀਵਾਰ ਵਿੱਚੋਂ ਸੀ। ਸੂਬਾ ਜੀ ਦੀ ਪਤਨੀ ਨਿਰੰਜਨ ਕੌਰ ਸਹਿਣਸ਼ੀਲਤਾ, ਸੇਵਾ ਭਾਵਨਾ, ਮਿੱਠਾ ਬੋਲਣਾ ਵਰਗੇ ਗੁਣਾਂ ਨਾਲ ਭਰਪੂਰ ਹੈ। ਇਨ੍ਹਾਂ ਨੇ ਪ੍ਰੀਵਾਰ ਦੀ ਸਾਰੀ ਜ਼ਿੰਮੇਵਾਰੀ ਆਪਣੇ ਜ਼ੁੰਮੇ ਲਈ ਹੋਈ ਹੈ। ਇਸ ਲਈ ਪੰਥ ਦੀ ਸੇਵਾ ਲਈ ਨਿਰੰਜਨ ਕੌਰ ਦਾ ਵੀ ਵੱਡਾ ਯੋਗਦਾਨ ਹੈ ਜਿਨ੍ਹਾਂ ਨੇ

ਸੂਬਾ ਜੀ ਨੂੰ ਘਰੇਲੂ ਜਿੰਮੇਵਾਰੀ ਤੋਂ ਮੁਕਤ ਰੱਖਿਆ। ਪ੍ਰੀਵਾਰ ਦੇ ਚਾਰੇ ਲੜਕੇ ਅਤੇ ਦੋ ਲੜਕੀਆਂ ਦੀ ਪਾਲਣ ਪੋਸ਼ਣ ਤੇ ਵਿੱਦਿਆ ਵਲ ਯੋਗ ਧਿਆਨ ਦੇ ਕੇ ਬੈਂਕ ਮੈਨੇਜਰ ਦੇ ਅਹੁਦਿਆਂ ਤੱਕ ਪਹੁੰਚਾਇਆ। ਸਾਰੇ ਬੱਚੇ ਨਾਮਧਾਰੀ ਪ੍ਰੀਵਾਰਾਂ ਵਿੱਚ ਵਿਆਹੇ ਹੋਏ ਹਨ। ਸਾਰਿਆਂ ਦੇ ਵਿਆਹ ਨਾਮਧਾਰੀ ਰੀਤੀ ਅਨੁਸਾਰ ਕੀਤੇ ਗਏ ਹਨ।

ਆਪਨੇ ਮਹਾਨ ਕਵੀ ਤੇ ਲਿਖਾਰੀ ਨਿਧਾਨ ਸਿੰਘ ਆਲਮ ਜੀ, ਤੇ ਚਕਰਵਰਤੀ ਜੀ ਤੋਂ ਸਟੇਜਾਂ ਤੇ ਬੋਲਣਾ ਸਿੱਖਿਆ। ਇਨ੍ਹਾਂ ਤੋਂ ਹੀ ਰਾਜਨੀਤੀ ਦੀ ਸਿੱਖਿਆ ਪ੍ਰਾਪਤ ਕੀਤੀ। ਵੀਹਵੀਂ ਸਦੀ ਦੇ ਅੱਧ ਤੱਕ ਆਪ ਨਾਮਧਾਰੀ ਮੇਲਿਆਂ ਵਿੱਚ ਪਹਿਲੀ ਕਤਾਰ ਦੇ ਪ੍ਰਚਾਰਕ ਉਭਰ ਚੁੱਕੇ ਸਨ।

ਸੂਬਾ ਜੀ ਦਾ ਪ੍ਰਚਾਰ ਢੰਗ ਵਿਲੱਖਣ, ਆਕਰਸ਼ਕ ਤੇ ਬੀਰ ਰਸੀ ਹੈ। ਦੀਵਾਨ ਦੇ ਸਾਰੇ ਸਮੇਂ ਵਿੱਚ ਕਿਸੇ ਵੀ ਜਗਿਆਸੂ ਦੀ ਇਕਾਗਰਤਾ ਨਹੀਂ ਟੁੱਟਦੀ। ਉਹ ਕਦੇ ਹਾਰਮੋਨੀਅਮ, ਕਦੇ ਖੜਤਾਲਾਂ, ਕਦੇ ਢੋਲਕ ਆਦਿ ਨਾਲ ਨਾ ਸਿਰਫ਼ ਕੀਰਤਨ ਕਰਦੇ ਹਨ ਸਗੋਂ ਜੋਸ਼ ਵਿਚ ਆ ਕੇ ਨੱਚਦੇ ਵੀ ਹਨ। ਉਨ੍ਹਾਂ ਦੇ ਵਿਖਿਆਨਾਂ ਤੋਂ ਪਮਾ ਲੱਗਦਾ ਹੈ ਕਿ ਉਨ੍ਹਾਂ ਨੇ ਸਿੱਖ ਧਰਮ ਤੋਂ ਬਿਨਾਂ ਹੋਰ ਧਰਮਾਂ ਦਾ ਵੀ ਵਿਆਪਕ ਅਧਿਐਨ ਕੀਤਾ ਹੋਇਆ ਹੈ। ਇਨ੍ਹਾਂ ਦੇ ਪ੍ਰਚਾਰ ਤੋਂ ਪ੍ਰਭਾਵਤ ਹੋ ਕੇ ਅਨੇਕ ਪ੍ਰਾਣੀ ਸ਼ਰਾਬ ਮਾਸ ਛੱਡ ਕੇ ਗੁਰੂ ਵਾਲੇ ਬਣ ਗਏ ਹਨ। ਆਪ ਨੇ ਕਈ ਕਵਿਤਾਵਾਂ ਵੀ ਲਿਖੀਆਂ ਹਨ, ਜਿਵੇਂ ਸੰਮਨ ਮੂਸਨ ਦਾ ਪ੍ਰਸੰਗ, ਆਪ ਦਾ ਪ੍ਰਸਿੱਧ ਹੈ।

**ਮੂਸਨ ਆਖਿਆ ਪਿਤਾ ਨੂੰ ਸੁਣ ਬਾਬਲ ਮੇਰੇ।**
**ਮੈ ਵਿਚ ਪਾੜ ਦੇ ਫਸ ਗਿਆ, ਸਾਹ ਆਣ ਅਉਖੇਰੇ।**
**ਕੱਢ ਮਿਆਨੋ ਤੇਗ ਨੂੰ, ਗਲ ਜੜ ਦੇ ਮੇਰੇ।**
**ਜੇਕਰ ਲੋਕੀ ਜਾਗ ਪਏ ਲਗ ਜਾਸਨ ਘੇਰੇ।**
**ਇਉਂ ਹੋਊ ਬਦਨਾਮੀ ਗੁਰੂ ਦੀ ਸਿੱਖ ਹੈਨ ਲੁਟੇਰੇ।**

ਸੂਬਾ ਮੇਲਾ ਸਿੰਘ ਜੀ ਨੇ ਧਾਰਮਿਕ ਖੇਤਰ ਦੇ ਨਾਲ ਨਾਲ ਸਮਾਜਕ ਤੇ ਰਾਜਨੀਤਿਕ ਖੇਤਰ ਵਿੱਚ ਵੀ ਕਾਫ਼ੀ ਨਾਮਣਾ ਖੱਟਿਆ। ਉਹ ਸਵਰਗਵਾਸੀ ਮੁੱਖ ਮੰਤਰੀ ਸ: ਬੇਅੰਤ ਸਿੰਘ, ਸ: ਹਰਚਰਨ ਸਿੰਘ ਬਰਾੜ, ਸ੍ਰੀਮਤੀ ਰਾਜਿੰਦਰ ਕੌਰ ਭੱਠਲ, ਗੁਰਚਰਨ ਸਿੰਘ ਗਾਲਿਬ, ਗਿਆਨੀ ਜੈਲ ਸਿੰਘ

ਜੀ ਦੇ ਨਜ਼ਦੀਕੀ ਮੰਨੇ ਜਾਂਦੇ ਰਹੇ ਹਨ। ਆਪ ਨੇ ਇਨ੍ਹਾਂ ਤੋਂ ਕੋਈ ਸਿਆਸੀ ਲਾਹਾ ਲੈਣ ਦੀ ਕੋਸ਼ਿਸ਼ ਨਹੀਂ ਕੀਤੀ। ਸਵਰਗਵਾਸੀ ਸ: ਬੇਅੰਤ ਸਿੰਘ ਜੀ ਨੇ ਰਾਜ ਸਭਾ ਦਾ ਮੈਂਬਰ ਲੈਣ ਦੀ ਪੇਸ਼ਕਸ਼ ਕੀਤੀ ਤਾਂ ਇਨ੍ਹਾਂ ਕਿਹਾ ਸਤਿਗੁਰੂ ਜੀ ਤੋਂ ਆਗਿਆ ਲੈ ਲਵੋ।

ਆਪ ਕਾਂਗਰਸ ਪਾਰਟੀ ਦੇ ਕਨਵੀਨਰ ਵੀ ਰਹੇ। ਮੇਲਾ ਛਪਾਰ ਦੀ ਕਾਨਫਰੰਸ ਦੇ ਮੁੱਖ ਪ੍ਰਬੰਧਕ ਰਹੇ। ਆਪ ਨੇ ਕਈ ਨਾਮਧਾਰੀ ਮੇਲੇ ਸ਼ੁਰੂ ਕਰਵਾਏ ਜਿਵੇਂ ਮੇਲਾ ਰੜ੍ਹ, ਅਤੇ ਤਖਤੂਪੁਰਾ, ਹਿੰਮਤਪੁਰਾ, ਮੇਲਾ ਸਰਹੰਦ, ਆਦਿ ਤੇ ਜਰੂਰ ਜਾਂਦੇ ਅਤੇ ਪ੍ਰਬੰਧ ਵਿਚ ਭਾਈਵਾਲ ਬਣਦੇ। ਮਲੇਰਕੋਟਲੇ ਦਸਵੀਂ ਦਾ ਮੇਲਾ ਵੀ ਆਪ ਨੇ ਹੀ ਸਤਿਗੁਰੂ ਜੀ ਦੀ ਆਗਿਆ ਨਾਲ ਸ਼ੁਰੂ ਕੀਤਾ।

ਸੂਬਾ ਮੇਲਾ ਸਿੰਘ ਜੀ ਦੇ ਦੋ ਅਨਿੰਨ ਦੋਸਤ ਸ: ਮਹਿੰਦਰ ਸਿੰਘ ਸਰਪੰਚ ਰਛੀਨ, ਤੇ ਪ੍ਰਧਾਨ ਹਰਬੰਤ ਸਿੰਘ ਜੀ ਨਾਲ ਮਿਲ ਕੇ ਇਨ੍ਹਾਂ ਦੀ ਤਿਕੜੀ ਅਹਿਮਦਗੜ੍ਹ ਇਲਾਕੇ ਵਿਚ ਕਾਫ਼ੀ ਹਰਮਨ ਪਿਆਰੀ ਹੈ। ਇਹ ਤਿੰਨੇ ਚਿਟ ਕੱਪੜੀਏ ਲੀਡਰ ਦੇ ਤੌਰ ਤੇ ਪ੍ਰਸਿੱਧ ਹਨ। ਭਾਵੇਂ ਸੂਬਾ ਜੀ ਦੀ ਉਮਰ ਇਸ ਵੇਲੇ 70 ਸਾਲ ਤੋਂ ਉੱਪਰ ਹੋ ਗਈ ਹੈ ਪਰ ਉਨ੍ਹਾਂ ਵਿਚ ਜੋਸ਼ ਸਰੀਰਕ ਤੇ ਮਾਨਸਿਕ ਪੱਖੋਂ ਅਜਿਹਾ ਹੌਸਲਾ ਹੈ ਕਿ ਅਜੋਕੇ ਨੌਜਵਾਨਾਂ ਨੂੰ ਵੀ ਮਾਤ ਪਾ ਦਿੰਦੇ ਹਨ।

ਅੱਜ ਸੂਬਾ ਜੀ ਸਿਰਫ ਆਪਣੇ ਇਲਾਕੇ ਜਾਂ ਪੰਜਾਬ ਵਿੱਚ ਹੀ ਨਹੀਂ ਸਗੋਂ ਭਾਰਤ ਵਰਸ਼ ਦੇ ਵੱਖ ਵੱਖ ਕੋਨਿਆਂ ਵਿੱਚ ਪਹਿਲੀ ਕਤਾਰ ਦੇ ਧਰਮ ਪ੍ਰਚਾਰਕਾਂ ਵਿੱਚ ਗਿਣੇ ਜਾਣ ਵਾਲੇ ਹਨ। ਸਤਿਗੁਰ ਸੱਚੇ ਪਾਤਸ਼ਾਹ ਉਨ੍ਹਾਂ 'ਤੇ ਬਖ਼ਸ਼ਸ਼ ਕਰਨ ਕਿ ਨਾਮਧਾਰੀ ਪੰਥ ਅਤੇ ਸਮਾਜ ਦੀ ਹੋਰ ਵੱਧ ਤੋਂ ਵੱਧ ਸੇਵਾ ਕਰ ਸਕਣ। ਅੱਜ ਦੇ ਦਿਹਾੜੇ ਤੇ ਅਸੀਂ ਉਨ੍ਹਾਂ ਦਾ ਤੁੱਛ ਜਿਹਾ ਸਨਮਾਨ ਕਰਕੇ ਉਨ੍ਹਾਂ ਦਾ ਜੋ ਮਾਣ ਕਰ ਰਹੇ ਹਾਂ ਉਸਦਾ ਮੰਤਵ ਇਹ ਹੈ ਕਿ ਇਨ੍ਹਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਅਤੇ ਸਮਾਜ ਨੂੰ ਸੇਧ ਦੇਣ ਲਈ ਹੋਰ ਸੁਚੱਜੇ ਅਗਾਂਹਵਧੂ ਆਗੂ ਤੇ ਸੰਤ ਪੈਦਾ ਹੋਣ। ਜਿਸ ਸਦਕਾ ਸਾਡਾ ਦੇਸ਼ ਉਨਤੀ ਦੀਆਂ ਸਿਖਰਾਂ ਨੂੰ ਛੂਹ ਸਕੇ।

**ਮਾਸਟਰ ਗੁਰਦੇਵ ਸਿੰਘ ਸਿਆੜ੍ਹ**



ਸੂਬਾ ਮੇਲਾ ਸਿੰਘ ਜੀ ਦੀ ਸ: ਬੇਅੰਤ ਸਿੰਘ ਜੀ ਮੁੱਖ ਮੰਤਰੀ, ਪੰਜਾਬ ਅਤੇ ਪੰਜਾਬ ਪ੍ਰਦੇਸ਼ ਕਾਂਗਰਸ
ਦੇ ਪ੍ਰਧਾਨ ਨਾਲ ਇਕ ਨਿੱਘੀ ਮਿਲਣੀ